ਮਾਰਚ ੧੯੯੯
ਸਾਲ ਚੌਵੀਵਾਂ

# ਵਰਿਆਮ

ਵਿਚਿ ਦੁਨੀਆ
ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥

ਸਤਿਗੁਰੂ ਜਗਜੀਤ ਸਿੰਘ ਜੀ
ਦੁਆਰਾ ਕਾਰ ਸੇਵਾ
ਸ੍ਰੀ ਦੁਰਗਿਆਣਾ ਮੰਦਰ ਅੰਮ੍ਰਿਤਸਰ
ਦੇ ਰੰਗੀਨ ਚਿੱਤਰ
ਅੰਦਰ ਵੀ ਹਨ।

# ਵਰਿਆਮ

ਮਾਰਚ ੧੯੯੯ ਜਿਲਦ--੨੪ ਅੰਕ — ੫

ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੮-੩-੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੧੦੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧
ਫੋਨ—ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road,
Opp. Central Town,
Jalandhar-144001
Ph. 222543 (O)
56289 (R)

ਸੰਪਾਦਕੀ

# ਸੇਵਾ ਦਾ ਮਹੱਤਵ

'ਵਰਿਆਮ' ਦੇ ਮੁੱਖ ਪੰਨੇ ਤੇ ਦੁਰਗਿਆਣਾ ਮੰਦਰ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਸੇਵਾ ਦੇ ਉਸ ਸਮੇਂ ਦ ਦ੍ਰਿਸ਼ ਹਨ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਵਿਅਸਥ ਕਾਰਜਕ੍ਰਮ 'ਚੋਂ ਸਮਾਂ ਕੱਢਕੇ ਓਥੇ ਪਹੁੰਚੇ। ਇਹ ਯਾਦਗਾਰੀ ਸਮਾਂ ਸੀ। ਸਾਨੂੰ ਯਕਦਮ ਆਪਣੇ ਪ੍ਰੋਗਰਾਮ ਵਿਚ ਤਬਦੀਲੀ ਕਰਕੇ ਇਸ ਅਵਸਰ ਦੀਆਂ ਤਸਵੀਰਾਂ ਪਾਠਕਾਂ ਨਾਲ ਸਾਂਝੀਆਂ ਕਰਨ ਦਾ ਲਾਲਚ ਆ ਪਿਆ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਸੇਵਾ ੧੯੭੩ ਵਿਚ ਵੀ ਅਸੀਂ ਸਤਿਗੁਰੂ ਜੀ ਦੇ ਨਾਲ ਗਏ ਸੀ। ਯਾਦ ਸੁਹਾਵਣੀ ਹੈ, ਪਰ ਓਦੋਂ 'ਵਰਿਆਮ' ਦਾ ਜਨਮ ਨਹੀਂ ਸੀ ਹੋਇਆ। ਬਾਅਦ ਵਿਚ ਸੰਨ ੧੯੭੮ ਵਿਚ 'ਸਤਿਗੁਰੂ ਜਗਜੀਤ ਸਿੰਘ ਅੰਕ' ਵਿਚ ਮਸਾਂ ਕਿਤੇ ਤਿੰਨ ਕੁ ਤਸਵੀਰਾਂ ਲੱਭ ਕੇ ਅਸੀਂ ਪ੍ਰਕਾਸ਼ਤ ਕੀਤੀਆਂ ਸਨ। ਹੁਣ ਤਸਵੀਰਾਂ ਵੀ ਉਪਲਬਧ ਸਨ। ਦਰਅਸਲ ਅਸੀਂ ਮਸ਼ਹੂਰ ਫ਼ੋਟੋਗਰਾਫਰ ਜੈਮਿਨੀ ਸਟੂਡੀਓ ਵਾਲਿਆਂ ਨੂੰ ਨਾਲ ਹੀ ਲੈ ਕੇ ਗਏ ਸੀ ਅਤੇ ਉਹਨਾਂ ਦੀਆਂ ਖਿੱਚੀਆਂ ਤਸਵੀਰਾਂ ਨੂੰ ਰੰਗਦਾਰ ਰੂਪ ਵਿਚ ਛਾਪਣਾ ਹੀ ਉਚਿਤ ਸੀ। ਇਹ ਵੀ ਸਬੱਬ ਬਣ ਗਿਆ ਕਿ ਕੀਨੀਆ ਤੇ ਪ੍ਰਥਮ ਰਾਸ਼ਟਰਪਤੀ ਜੋਮੋ ਕਨਿਆਟਾ ਜੀ ਦੇ ਪਿੰਡ ਦੇ ਹਸਪਤਾਲ ਬਾਰੇ ਵੀ ਇਕ ਲੇਖ ਇਸੇ ਅੰਕ ਵਿਚ ਪ੍ਰਕਾਸ਼ਤ ਹੋ ਰਿਹਾ ਹੈ। ਸੇਵਾ ਦਾ ਆਪਣਾ ਮਹੱਤਵ ਹੁੰਦਾ ਹੈ। ਬੜੀ ਮਹਿਮਾ ਹੁੰਦੀ ਹੈ। ਇਸ ਨਾਲ ਲੋਕ ਪਰਲੋਕ ਸੰਵਰਦੇ ਹਨ। ਅਜ ਕਲ੍ਹ ਸੇਵਾ ਕਾਰਜਾਂ ਦਾ ਅਭਾਵ ਹੋਈ ਜਾ ਰਿਹਾ ਹੈ। ਲੋਕਾਂ ਦੀ ਰੁਚੀ ਮਾਇਆ ਖਰਚ ਕਰਕੇ ਕੰਮ ਕਰਾਉਣ ਦੀ ਵਧ ਗਈ ਹੈ। ਅੰਨ-ਪਾਣੀ ਗੁਰੂ ਕਾ ਟਹਿਲ-ਸੇਵਾ ਸਿੱਖਾਂ ਵਾਲੀ ਗੱਲ ਖਤਮ ਹੋਈ ਜਾ ਰਹੀ ਹੈ। ਇਸ ਬੰਨੇ ਧਿਆਨ ਦੇਣਾ ਬਣਦਾ ਹੈ। ਸੇਵਾ ਅਤੇ ਸਿਮਰਨ ਮਨ ਨੂੰ ਵੀ ਸਾਫ ਕਰਦੇ ਹਨ ਅਤੇ ਦਿਲਾਂ ਨੂੰ ਵੀ ਜੋੜਦੇ ਹਨ। ਦੁਰਗਿਆਣਾ ਮੰਦਰ ਸਰੋਵਰ ਦੀ ਕਾਰ ਸੇਵਾ ਨੇ ਇਕ ਅਵਸਰ ਪੈਦਾ ਕੀਤਾ ਹੈ ਕਿ ਲੋਕ ਛੋਟੇ ਵੱਡੇ ਅਤੇ ਧਰਮ ਜ਼ਾਤ ਦਾ ਵਿਤਕਰਾ ਭੁਲਾ ਕੇ ਇਕੱਠੇ ਇਕ ਸੇਵਾ ਕਾਰਜ ਵਿਚ ਲਗੇ ਹਨ। ਇਹ ਸ਼ੁਭ ਗੱਲ ਹੈ।

# ਪ੍ਰਧਾਨ ਮੰਤਰੀ ਦੀ ਲਾਹੌਰ ਯਾਤਰਾ

ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਬਾਜਪਾਈ ੨੦ ਫਰਵਰੀ ਨੂੰ ਇਕ ਬੱਸ ਦੇ ਬਹਾਨੇ ਨਾਲ ਲਾਹੌਰ ਹੋ ਆਏ ਹਨ। ਬਸ ਜੋ ਨਵੀਂ ਦਿੱਲੀ ਅਤੇ ਲਾਹੌਰ ਦੇ ਦਰਮਿਆਨ ਚਲਾਈ ਜਾ ਰਹੀ ਹੈ। ਅਜੇ ਕਲ੍ਹ ਦੀ ਗੱਲ ਹੈ ਕਿ ਹਿੰਦੁਸਤਾਨ ਅਤੇ ਪਾਕਿਸਤਾਨ ਨੇ ਬੰਬ ਧਮਾਕੇ ਕਰ ਕੇ ਪਰਸਪਰ ਵਿਰੋਧਤਾ ਦਾ ਮਾਹੌਲ ਪੈਦਾ ਕੀਤਾ। ਦੁਨੀਆ ਨੇ ਆਰਥਿਕ ਪਾਬੰਦੀਆਂ ਲਾਈਆਂ। ਸ੍ਰੀ ਇੰਦਰ ਕੁਮਾਰ ਗੁਜਰਾਲ ਵੇਲੇ ਦੇ ਦੋਸਤੀ ਦਾ ਮਾਹੌਲ ਇਕ ਸੁਪਨਾ ਬਣ ਕੇ ਰਹਿ ਗਿਆ ਸੀ। ਹੋਰ ਤਾਂ ਹੋਰ ਅੱਜ ਪਾਕਿਸਤਾਨ ਦੀ ਕ੍ਰਿਕਟ ਟੀਮ ਜੋ ਭਾਰਤ ਆਈ ਹੋਈ ਹੈ ਇਸ ਦਾ ਦੌਰਾ ਵੀ ਖੱਟੇ ਪੈ ਗਿਆ ਸੀ। ਹੁਕਮਰਾਨ ਪਾਰਟੀ ਬੀ.ਜੇ.ਪੀ. ਦੀ ਹੀ ਸਹਿਯੋਗੀ ਅਤੇ ਅਪਣੀ ਭੈਣ ਪਾਰਟੀ ਸ਼ਿਵ ਸੈਨਾ ਵਾਲਿਆਂ ਫ਼ੀਰੋਜ਼ਸ਼ਾਹ ਕੋਟਲਾ ਦਿੱਲੀ ਦੇ ਮੈਦਾਨ ਦੀ ਗੋਡੀ ਕਰ ਦਿਤੀ। ਅਤੇ ਬਾਕੀ ਮੈਚਾਂ ਦਾ ਬੁਰਾ ਹਾਲ ਕਰਨ ਦੀਆਂ ਧਮਕੀਆਂ ਦੇ ਨਾਲ ਦਿੱਲੀ ਅਤੇ ਲਾਹੌਰ ਵਿਚਕਾਰ ਚੱਲਣ ਵਾਲੀ ਬੱਸ ਰੋਕਣ ਦੀਆਂ ਧਮਕੀਆਂ ਦਿਤੀਆਂ। ਓਧਰੋਂ ਪਾਕਿਸਤਾਨ ਵਿਚੋਂ ਵੀ ਜਵਾਬੀ ਆਵਾਜ਼ਾਂ ਆਈਆਂ। ਸੂਰਮੇ ਮੈਦਾਨ ਵਿਚ ਨਿਤਰਨ ਲਈ ਲੰਗਰ-ਲੰਗੋਟੇ ਕਸਦੇ ਰਹੇ। ਹੋਰ ਕਿਸੇ ਨੂੰ ਹੋਵੇ ਨਾ ਹੋਵੇ ਪਰ ਪੰਜਾਬ ਦੇ ਲੋਕਾਂ ਨੂੰ ਅਧੀ ਸਦੀ ਤੋਂ ਵੱਧ ਦੀ ਦੁਸ਼ਮਣੀ ਦਾ ਬਹੁਤ ਨੁਕਸਾਨ ਹੋਇਆ ਹੈ। ਆਖਰ ਕੀ ਹੋਇਆ ਜੇ ਦੋ ਵਖਰੇ ਮੁਲਕ ਵਜੂਦ ਵਿਚ ਆ ਗਏ। ਪੁਰਾਣੇ ਫੱਟਾਂ ਨੂੰ ਚੁੱਕੀ ਫਿਰਨ ਦਾ ਕੀ ਫਾਇਦਾ। ਦੋਹਾਂ ਦੇਸ਼ਾਂ ਦੀ ਗਰੀਬੀ ਦੀ ਵੀ ਇਹ ਮੰਗ ਹੈ ਕਿ ਇਹ ਆਪਸ ਵਿਚ ਸਹਿਯੋਗ ਕਰਨ। ਫੇਰ ਬੱਸ ਦੇ ਬਹਾਨੇ ਨਾਲ ਹੀ ਸਹੀ ਯਕਦਮ ਹਿੰਦ-ਪਾਕ ਸੰਬੰਧਾਂ ਵਿਚ ਚੰਗਾ ਮੋੜ ਆਇਆ ਹੈ। ਲਾਹੌਰ ਐਲਾਨਨਾਮੇ ਨਾਲ ਕੁਝ ਸ਼ੁਰੂਆਤ ਹੋਈ ਹੈ। ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਝੱਟਪਟ ਸਭ ਕੁਝ ਸੁਧਰ ਜਾਵੇਗਾ। ਪਰ ਇਹ ਗੱਲ ਪੱਕੀ ਹੈ ਕਿ ਹਿੰਦੁਸਤਾਨ ਪਾਕਿਸਤਾਨ ਅਕਲਮੰਦੀ ਤੋਂ ਕੰਮ ਲੈ ਕੇ ਕਿਸੇ ਤਰ੍ਹਾਂ ਵੀ ਦੇ ਲੈ ਕੇ ਆਪਣੇ ਮਸਲੇ ਆਪ ਨਜਿਠ ਲੈਣ ਤਾਂ ਖਾਹ-ਮੁਖਾਹ ਦੇ ਅੰਤਰ-ਰਾਸ਼ਟਰੀ ਚੌਧਰੀਆਂ ਦੀ ਧੌਂਸ ਤੋਂ ਨਿਜਾਤ ਮਿਲ ਸਕੇਗੀ। ਇਸ ਏਕਤਾ ਵਾਲੇ ਪਾਸੇ ਕਈ ਵਿਅਕਤੀ ਅਤੇ ਸੰਸਥਾਵਾਂ ਸ਼ਲਾਘਾਯੋਗ ਕੰਮ ਕਰ ਰਹੀਆਂ ਸਨ। ਨਿਰਸੰਦੇਹ ਹੁਣ ਵਾਲੇ ਹਾਲਾਤ ਪੈਦਾ ਕਰਨ ਵਿਚ ਉਨ੍ਹਾਂ ਦਾ ਵੱਡਮੁੱਲਾ ਯੋਗਦਾਨ ਹੈ।

—ਜਗਦੀਸ਼ ਸਿੰਘ

# ਕੂਕੇ ਤੇ ਭਾਰਤਵਰਸ਼ ਦੀ ਆਜ਼ਾਦੀ

—ਮਾ. ਨਿਹਾਲ ਸਿੰਘ

ਆਜ਼ਾਦੀ ਦਾ ਗੁਲਾਬੀ ਫੁੱਲ ਪਿਓ-ਦਾਦੇ ਦੇ ਬਾਗ਼ ਦਾ ਨਹੀਂ, ਜਿਸ ਨੂੰ ਜਿਸ ਵੇਲੇ ਚਾਹਿਆ ਤੋੜ ਲਿਆ। ਇਸਦੇ ਵਾਸਤੇ ਕੰਡਿਆਲੇ ਝੱਲ ਚੀਰਨੇ ਪੈਂਦੇ ਹਨ, ਸ਼ੂਕਦੇ ਸਾਗਰਾਂ ਨੂੰ ਟੱਪਣਾ ਪੈਂਦਾ ਹੈ ਅਤੇ ਆਕਾਸ਼ ਨਾਲ ਖਹਿੰਦੇ ਪਰਬਤਾਂ ਤੋਂ ਪਾਰ ਜਾਣ ਦੀ ਲੋੜ ਪੈਂਦੀ ਹੈ। ਇਸ ਦੇ ਵਾਸਤੇ ਮਰਦਾਨਗੀ ਅਤੇ ਦਲੇਰੀ ਦੇ ਨਾਲ ਨਾਲ ਸੁੱਚੇ ਤੇ ਤੇ ਸੱਚੇ ਆਚਰਨ ਦੀ ਲੋੜ ਹੈ। ਇਖ਼ਲਾਕ ਤੋਂ ਖਾਲੀ ਕੌਮਾਂ ਜਿੱਤੀ ਬਾਜ਼ੀ ਹਾਰ ਜਾਂਦੀਆਂ ਹਨ।

ਆਜ਼ਾਦੀ ਦੇ ਸ਼ਾਨਦਾਰ ਮਹੱਲ ਦੀਆਂ ਨੀਂਹਾਂ ਵਿਚ ਹਿੰਦੂ, ਸਿੱਖ, ਮੁਸਲਮਾਨ, ਈਸਾਈ, ਕਾਮੇ, ਮਜ਼ਦੂਰ ਦੀਆਂ ਹੱਡੀਆਂ ਪੱਸਲੀਆਂ ਦਾ ਤਾਂ ਮਸਾਲਾ ਪਿਆ ਹੈ, ਮਗਰ ਇਸ ਦੇ ਹੇਠਾਂ ਸਭ ਤੋਂ ਪਹਿਲੀ ਇੱਟ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦੂਲੇ ਬੀਰ ਦੀ ਖੋਪਰੀ ਹੈ।

ਸੌਖਾ ਸ਼ਬਦ ਆਜ਼ਾਦੀ ਦਾ ਕਹਿ ਲੈਣਾ
ਜਾਨ ਜਾਏ ਤਾਂ ਫੇਰ ਆਜ਼ਾਦ ਹੋਵੇ।
ਕਿਰ ਕਿਰ ਕੱਟ ਹੋਵੇ ਤਿਲ ਤਿਲ ਫੱਟ ਹੋਵੇ
ਆਰਾ ਚੱਲ ਜਾਵੇ, ਉਧੜ ਖੱਲ ਜਾਵੇ
ਸੀਨਾ ਜਲ ਜਾਵੇ ਤੋਪ ਚੱਲ ਜਾਵੇ
ਜੇਕਰ ਮਰੇ ਤਾਂ ਫੇਰ ਆਜ਼ਾਦ ਹੋਵੇ।

ਕੂਕੇ ਬੀਰਾਂ ਕਹਿਰਾਂ ਦੇ ਝੱਖੜ ਝਾਗੇ ਤਾਂ ਕਿਤੇ ਆਜ਼ਾਦੀ ਦੀ ਲਾੜੀ ਦਾ ਮੂੰਹ ਵੇਖਣਾ ਨਸੀਬ ਹੋਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਦਾ ਸਰੂ ਜਿਹਾ ਲੰਮਾ ਕੱਦ, ਮਮੋਲਿਆਂ ਵਰਗੇ ਨੇਤਰ, ਗੋਡਿਆਂ ਤੀਕ ਲੰਮੀਆਂ ਬਾਹੀਂ, ਰਸਨਾ ਵਿਚੋਂ ਅੰਮ੍ਰਿਤ, ਨੇ ਆਜ਼ਾਦੀ ਦੇ ਸੰਘਰਸ਼ ਦਾ ਸ਼੍ਰੀਗਣੇਸ਼ ੧੮੫੭ ਦੀ ਵੈਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੋਂ ਚਿੱਟਾ ਝੰਡਾ ਲਹਿਰਾ ਕੇ ਕੀਤਾ ਅਤੇ ਜੰਗ ਦਾ ਸ਼ਸਤਰ ਵੀ ਨਵਾਂ-ਨਿਰਾਲਾ ਦਿਤਾ। ਉਹ ਸੀ 'Non-cooperation'—ਸਰਕਾਰੀ ਸਕੂਲਾਂ ਦਾ ਬਾਈਕਾਟ, ਕਚਹਿਰੀਆਂ ਦਾ ਬਾਈਕਾਟ, ਸਰਕਾਰੀ ਡਾਕ ਦਾ ਬਹਿਸ਼ਕਾਰ, ਚਰਖਾ ਕੱਤੋ, ਗੁੜ ਸ਼ੱਕਰ ਖਾਓ ਅਤੇ ਮਾਲਾ ਫੇਰੋ—ਨਾ ਰਹਗਾ ਬਾਂਸ ਨਾ ਵੱਜੇਗੀ ਬਾਂਸਰੀ।

ਚਰਿੱਤਰ ਹੀ ਇਕ ਸ਼ਕਤੀ ਹੈ, ਜਿਸ ਕਾਰਨ ਮਨੁਖ ਜਿੱਤ ਦੇ ਝੰਡੇ ਗੱਡਦਾ ਹੈ। ਚਰਿੱਤਰਹੀਨ ਮਨੁਖ ਥੱਬੀ ਲਾਸ਼ ਹੈ। ਉਹ ਕੌਮਾਂ ਰਸਾਤਲ ਵਿਚ ਜਾ ਪੈਂਦੀਆਂ ਹਨ ਜਿਨ੍ਹਾਂ ਦਾ ਇਖ਼ਲਾਕ ਨਹੀਂ ਹੁੰਦਾ। ਸਤਿਗੁਰੂ ਜੀ ਨੇ ਜੰਗੇ-ਆਜ਼ਾਦੀ ਦੇ ਸੂਰਮਿਆਂ ਨੂੰ ਅੰਮ੍ਰਿਤ ਵੇਲੇ ਜਾਗਣ, ਸਨਕੇਸੀ ਇਸ਼ਨਾਨ, ਨਾਮ ਸਿਮਰਨ, ਦਸਾਂ ਨਹੁੰਆਂ ਦੀ ਕਿਰਤ, ਸਰਬਤ ਦਾ ਭਲਾ, ਕੁੜੀਆਂ ਨੂੰ ਮਾਰਨ ਵੇਚਣ ਵੱਟਾ ਕਰਨ ਦੀ ਮਨਾਹੀ, ਵਿਧਵਾ ਵਿਵਾਹ ਦੀ ਖੁਲ੍ਹ, ਇਸਤਰੀ ਜਾਤੀ ਨੂੰ ਅੰਮ੍ਰਿਤ ਛਕਾ ਮਰਦ ਦੀ ਬਰਾਬਰੀ, ਅਨੰਦਕਾਰਜ ਦੀ ਨਵੀਂ ਨੀਤੀ, ਫਜ਼ੂਲ ਰਸਮਾਂ ਤੇ ਦਿਖਾਵੇ ਆਦਿ ਦਾ ਭੋਗ ਪਾਉਣ ਦਾ ਸੁਨੇਹਾ ਦਿਤਾ।

ਆਪ ਜੀ ਨੇ ਪ੍ਰੋਗਰਾਮ ਸਫਲ ਬਨਾਉਣ ਹਿਤ ਪਿੰਡ-ਪਿੰਡ ਦੌਰੇ ਅਰੰਭੇ। ਇਸ ਦੇ ਨਾਲ ਹੀ ੨੨ ਸੂਬੇ ਥਾਪੇ, ਜਿਹੜੇ ਸੰਘਰਸ਼ ਚਲਾਂਦੇ। ਇਸ ਮੁਹਿੰਮ ਨਾਲ ਦਿਨਾਂ ਵਿਚ ਹੀ ਗਲੀ-ਗਲੀ, ਮੁਹੱਲੇ-ਮੁਹੱਲੇ, ਜੰਗਲ-ਬੇਲਿਆਂ ਵਿਚ ਗੂੰਜਾਂ ਪੈਣ ਲੱਗੀਆਂ—ਚੁਕ ਲੈ ਫ਼ਰੰਗੀਆ ਡੇਰਾ, ਤੈਂ ਕਰ ਲਿਆ ਰਾਜ ਬਥੇਰਾ। ਰਾਜਨੀਤੀ ਦਾ ਖਿਡਾਰੀ ਗੋਰਾ ਭਾਂਪ ਗਿਆ। ਉਸ ਨੇ ਆਜ਼ਾਦੀ ਦੇ ਸਿਪਾਹੀਆਂ ਦਾ ਮੱਕੂ ਠੱਪਣ ਅਤੇ ਹਿੰਦੂ-ਮੁਸਲਮਾਨਾਂ ਵਿਚ ਸੇਹ ਦਾ ਤੱਕਲਾ ਖਿਲਾਰਨ ਲਈ ਗਊਬੱਧ ਦੀ ਖੁਲ੍ਹ ਕਰ ਦਿਤੀ। ਬੁੱਚੜਖਾਨੇ ਵੀ ਧਰਮ-ਸਥਾਨਾਂ ਦੇ ਨੇੜੇ ਖੁਲ੍ਹ ਦਿਤੇ ਤਾਂ ਕਿ ਹਿੰਦੂ ਮੁਸਲਮਾਨ ਆਪੋ ਵਿਚ ਲੜਨ। ਅਤੇ ਆਪ ਕੁਰਸੀ ਤੇ ਬਹਿ ਹਲਵਾ-ਮੰਡਾ ਖਾਣ।

ਬਦੇਸ਼ੀਆਂ ਦੀ ਨੀਤੀ ਸਫਲ ਹੋਈ ਤੇ ਕੂਕੇ ਧਰਮ-ਪਵਿਤਰਤਾ ਭੰਗ ਹੁੰਦੀ ਵੇਖ ਰੋਹ ਵਿਚ ਆ ਗਏ ਅਤੇ ਉਨ੍ਹਾਂ ਬਦੇਸ਼ੀ ਸਰਕਾਰ ਦੇ ਕਾਨੂੰਨ ਦੀਆਂ ਧਜੀਆਂ ਉਡਾਣ ਲਈ ਬੁੱਚੜਖਾਨਿਆਂ ਤੇ ਹੱਲਾ ਬੋਲਿਆ। ਗਊਆਂ ਦੇ ਰੱਸੇ ਵੱਢ ਦਿਤੇ, ਜਿਹੜਾ ਟਾਕਰੇ ਤੇ ਆਇਆ ਉਹ ਜ਼ਖ਼ਮੀ ਹੋ ਗਿਆ ਜਾਂ ਮਾਰਿਆ ਗਿਆ। ਹਕੂਮਤ ਨੂੰ ਬਹਾਨਾ ਮਿਲ ਗਿਆ। ਪੁਲਿਸ ਨੇ ਕੁਝ ਪੁਜਾਰੀ, ਨਿਹੰਗ ਤੇ ਸ਼ਹਿਰੀਆਂ ਨੂੰ ਪਕੜ ਉਹ ਗਿੱਦੜ ਕੁੱਟ ਚਾੜ੍ਹੀ ਕਿ ਉਨ੍ਹਾਂ ਨਿਰਦੋਸ਼ ਹੁੰਦਿਆਂ ਵੀ ਜੋ ਪੁਲਸ ਨੇ ਕਿਹਾ ਮੰਨ ਲਿਆ। ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਹੋ ਗਈ।

ਜਦ ਕੂਕੇ ਸਿੰਘ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਉਨ੍ਹਾਂ ਅੰਮ੍ਰਿਤਸਰ ਦੇ ਸਾਕੇ ਬਾਰੇ ਪੁਛਿਆ ਤਾਂ ਕਿਹਾ ਜੀ ਕਾਰਾ ਤਾਂ ਅਸੀ ਕੀਤਾ ਹੈ। ਤੇ ਸੱਚੇ ਪਾਤਸ਼ਾਹ ਕਿਹਾ, ਸਿੰਘੋ ! ਬੀਜੋ ਤੁਸੀਂ ਤੇ ਵੱਢੇ ਕੋਈ ! ਜਾਓ, ਫਲ ਖਾਓ। ਇਥੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਿੱਤਰ

ਬਾਰੇ ਵੀ ਸੰਸਾਰ ਭਰ ਦੇ ਇਤਿਹਾਸ ਵਿਚ ਮਿਸਾਲ ਨਹੀਂ ਮਿਲੇਗੀ, ਜਿਹੜਾ ਆਪਣੇ ਪੈਰੋਕਾਰਾਂ ਨੂੰ ਕਹੇ ਕਿ ਜੇ ਬੀਜਿਆ ਜੇ ਤਾਂ ਜਾ ਕੇ ਵਢੋ ਵੀ। ਬਚਣ ਦੇ ਹੀਲੇ ਤਾਂ ਭਾਵੇਂ ਕੀਤੇ ਜਾਣ। ਭਾਈ ਲਹਿਣਾ ਸਿੰਘ, ਬੀਹਲਾ ਸਿੰਘ, ਹਾਕਮ ਸਿੰਘ, ਫ਼ਤਹ ਸਿੰਘ ਆਦਿ ਸੈਸ਼ਨ ਦੀ ਕਚਹਿਰੀ ਵਿਚ ਜਾ ਪੇਸ਼ ਹੋਏ ਤੇ ਲਹੂ ਨਾਲ ਲਿਬੜੀਆਂ ਤਲਵਾਰਾਂ ਵਿਖਾ ਜੁਰਮ ਕਬੂਲ ਕੀਤਾ। ਸਿੰਘਾਂ ਫ਼ਾਂਸੀ ਚੜ੍ਹਨ ਤੋਂ ਪਹਿਲਾਂ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕੀਤਾ, ਸ਼ਬਦ ਪੜ੍ਹਦੇ ਆਏ ਤੇ ਆਪਣੇ ਹੱਥੀਂ ਆਪ ਰੇਸ਼ਮੀ ਰੱਸੇ ਗਲੇ ਪਾ ਸ਼ਹੀਦ ਹੋਏ। ਇਸੇ ਤਰ੍ਹਾਂ ਰਾਏਕੋਟ ਦੇ ਕੇਸ ਵਿਚ ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਰਮੁਖ ਸਿੰਘ ਨੇ ਸ਼ਹੀਦੀਆਂ ਪਾਈਆਂ। ਲੁਧਿਆਣੇ ਦੇ ਸ਼ਹੀਦ ਗਿਆਨੀ ਸੂਬਾ ਸਿੰਘ ਤੇ ਰਤਨ ਸਿੰਘ ਫਾਂਸੀ ਦਾ ਝੂਟਾ ਲੈਣ ਤੋਂ ਪਹਿਲਾਂ ਹਕੂਮਤ ਨੂੰ ਚੈਲਿੰਜ ਕੀਤਾ ਕਿ ਬਿਲਿਆ ਜਦ ਤਕ ਤੈਨੂੰ ਦੇਸ਼ੋਂ ਕੱਢ ਨਹੀਂ ਲੈਂਦੇ, ਜਨਮ ਧਾਰਦੇ ਰਹਾਂਗੇ। ਮਲੇਰਕੋਟਲੇ ਦੇ ਸਾਕੇ ਵਿਚ ਹਕੂਮਤ ਨੇ ਸਾਰੇ ਕਾਇਦੇ ਕਾਨੂੰਨ ਛਿੱਕੇ ਤੇ ਟੰਗ ੬੬ ਸਿੰਘਾਂ ਨੂੰ ਤੋਪਾਂ ਨਾਲ ਉਡਾ ਦਿਤਾ। ਤੇ ਇਕ ਬਾਰਾਂ ਸਾਲ ਦੇ ਬਿਸ਼ਨ ਸਿੰਘ ਨੂੰ ਲੇਡੀ ਕਾਵਨ ਨੇ ਆਪਣੇ ਪਤੀ ਨੂੰ ਬੱਚੇ ਨੂੰ ਛੱਡਣ ਹਿਤ ਕਿਹਾ ਤਾਂ ਕਾਵਨ ਨੇ ਕਿਹਾ, ਇਹ ਕਹਿ ਦੇਵੇ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ। ਜਦ ਬਾਲਕ ਨੇ ਇਹ ਸ਼ਰਤ ਸੁਣੀ ਤਾਂ ਉਸਦੀਆਂ ਅੱਖਾਂ ਲਾਲ ਹੋ ਗਈਆਂ ਤੇ ਉਸਨੇ ਕਾਵਨ ਦੀ ਦਾੜ੍ਹੀ ਨੂੰ ਝਪਟਾ ਮਾਰਦਿਆਂ ਖਿਚਿਆ ਕਿ ਪਾਸ ਖਲੋਤੇ ਫੌਜੀਆਂ ਤਲਵਾਰ ਮਾਰ ਪਹਿਲਾਂ ਹੱਥ ਵਢੇ ਮੁੜ ਟੋਟੇ ਕਰ ਦਿਤਾ ਇਸ ਸਾਕੇ ਸੰਬੰਧੀ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਇਉਂ ਵਰਨਣ ਕੀਤਾ ਹੈ—

ਮੁਖ ਪਰ ਲਾਲੀ ਚੜ੍ਹੀ ਵਧੇਰੇ,
ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਿਉਂ ਆਏ ਪਤੰਗੇ,
ਤਯੋ ਤੋਪਨ ਦਿਸ ਜਾਇ ਨਿਸੰਗੇ।
ਉਡੇ ਖ਼ੁਸ਼ੀ ਹ੍ਵੈ ਹ੍ਵੈ ਕਰ ਸਾਰੇ,
ਜ਼ਰਾ ਨ ਕੀਨੇ ਪਰਾਨ ਪਿਆਰੇ।

ਉਸ ਸਮੇਂ ਇਕ ਅੰਗਰੇਜ਼ੀ ਸੈਲਾਨੀ Harrycarton ਨੇ ਕਿਹਾ ਕਿ ਯੂਰਪ ਇਕ ਈਸਾ 'ਤੇ ਮਾਣ ਕਰਦਾ ਹੈ, ਮੈਂ ਕਈ ਈਸਾ ਸੂਲੀ ਤੇ ਚੜ੍ਹਦੇ ਵੇਖ ਰਿਹਾ ਹਾਂ।

ਇਸ ਤੋਂ ਉਪਰੰਤ ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਨੂੰ ਪਾਣੀ ਤਕ ਪੁਟ ਲੁਟਿਆ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ੧੮੧੮ ਦੇ ਬੰਗਾਲ ਰੈਗੂਲੇਸ਼ਨ ਐਕਟ-੩ ਅਧੀਨ ਬਿਨਾਂ ਮੁਕਦਮਾ ਚਲਾਏ ਰੰਗੂਨ ਨਜ਼ਰਬੰਦ ਕਰ ਦਿਤਾ ਗਿਆ। ਗੁਰਦੁਆਰੇ ਦੇ ਬੂਹੇ ਅਗੇ ਪੁਲਿਸ ਚੌਕੀ ਜਿਹੜੀ ੫੦ ਸਾਲ ਰਹੀ। ਕੂਕਾ ਪੰਥ ਗੈਰਕਾਨੂੰਨੀ। ਕੂਕਿਆਂ ਦੇ ਘਰ ਢਾਹ ਦਿਤੇ ਗਏ। ਖੇਤ ਉਜਾੜ ਦਿਤੇ।

ਸਤਿਗੁਰੂ ਹਰੀ ਸਿੰਘ ਜੀ ਨੇ ਸੀਨੇ ਦੀ ਚਰਬੀ ਬਾਲ-ਬਾਲ ਆਜ਼ਾਦੀ ਦੀ ਜੋਤ ਨੂੰ ਪ੍ਰਚੰਡ ਰਖਿਆ। ਸ੍ਰੀ ਭੈਣੀ ਸਾਹਿਬ ਵਿਚ ਨਜ਼ਰਬੰਦੀ ਦੇ ਸਮੇਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਅਵਤਾਰ ਧਾਰਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੋ ਸੰਸਾਰ ਯੁਧ ਹੋਏ ਤਾਂ ਸਰਕਾਰ ਨੂੰ ਬੰਦਾ ਨਾ ਦਿੱਤਾ ਫੌਜ ਵਾਸਤੇ ਸਗੋਂ ਪੰਡਤ ਜਵਾਹਰ ਲਾਲ ਨਹਿਰੂ, ਡਾ. ਸੈਫ਼ਲਦੀਨ ਕਿਚਲੂ, ਸ੍ਰੀ ਹਬੀਬਉਲਾ ਆਦਿ ਨਾਲ ਮਸ਼ਵਰਾ ਕਰ ਆਜ਼ਾਦੀ ਦੇ ਸੰਘਰਸ਼ ਨੂੰ ਬਲ ਦਿਤਾ। ਮਹਾਰਾਜ ਨਿਹਾਲ ਸਿੰਘ, ਸ. ਗੁਰਦਿਆਲ ਸਿੰਘ, ਸੰਤ ਮੰਗਲ ਸਿੰਘ ਅਰਸ਼ੀ, ਫਰਿਸ਼ਤਾ, ਨਿਧਾਨ ਸਿੰਘ ਆਲਮ, ਪੰਡਤ ਮਨਸਾ ਸਿੰਘ ਤੇ ਸ੍ਰੀ ਚਕ੍ਰਵਰਤੀ ਜੀ ਨੇ ਬਦੇਸ਼ੀ ਮਾਲ ਦੀਆਂ ਦੁਕਾਨਾਂ ਦਾ ਬਾਈਕਾਟ ਕਰਦਿਆਂ ਕੈਦਾਂ ਕੱਟੀਆਂ। ਜਦ ੧੯੨੯ ਵਿਚ 'ਆਲ ਇੰਡੀਅਨ ਨੈਸ਼ਨਲ ਕਾਂਗਰਸ' ਦਾ ਸਾਲਾਨਾ ਸਮਾਗਮ ਲਾਹੌਰ ਰਾਵੀ ਦੇ ਕਿਨਾਰੇ ਹੋਇਆ ਤਾਂ ਪੰਡਤ ਨਹਿਰੂ ਦੇ ਜਲੂਸ ਤੇ ਸੈਸ਼ਨ ਨੂੰ ਸਫਲ ਬਨਾਇਆ। ਮਾਤਾ ਜੀਵਨ ਕੌਰ ਜੀ ਸਮਾਗਮ ਸਮੇਂ ੨੪ ਘੰਟੇ ਲੰਗਰ ਲਾਈ ਰਖਿਆ ਤੇ ਜਦ ਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ ਤਾਂ ਤ੍ਰਿਹੌਲੇ ਦਾ ਕੜਾਹ ਪ੍ਰਸ਼ਾਦ ਵਰਤਾਇਆ। ਸਭ ਕੁਰਬਾਨੀਆਂ ਦਾ ਫਲ ਇਹ ਨਿਕਲਿਆ ੧ ਅਗਸਤ ੧੯੪੭ ਨੂੰ ਲਾਲ ਕਿਲੇ ਤੇ ਤ੍ਰਿਰੰਗਾ ਫਰਾਟੇ ਮਾਰਨ ਲਗਾ।

ਡਾ. ਰਾਜਿੰਦਰ ਪ੍ਰਸਾਦ ਕੂਕਿਆਂ ਦੀਆਂ ਕਰਬਾਨੀਆਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਇਨ੍ਹਾਂ ਨੇ ਦੇਸ਼ ਭਗਤੀ ਦਾ ਰਾਹ ਵਿਖਾਇਆ।

ਰਾਬਿੰਦਰਨਾਥ ਟੈਗੋਰ ਨੇ ਆਖਿਆ ਹੈ ਕਿ ਵੱਖੀਆਂ ਦੀਆਂ ਹੱਡੀਆਂ ਬਾਲ ਕੇ ਕੂਕਿਆਂ ਉਹ ਸ਼ਮ੍ਹਾਂ ਜਲਾਈ, ਜਿਸ ਦੇ ਸਿੱਟੇ ਵਜੋਂ ਅਮਨ, ਆਜ਼ਾਦੀ ਤੇ ਜਮਹੂਰੀਅਤ ਦੀ ਨੂਰੀ ਲੋਅ ਪ੍ਰਾਪਤ ਕੀਤੀ।

ਸ੍ਰੀ ਅਟਲ ਬਿਹਾਰੀ ਨੇ ੧੯੯੮ ਦੇ ਮਲੇਰਕੋਟਲਾ ਦੇ ਸਮਾਗਮ ਸਮੇਂ ਕਿਹਾ ਕਿ ਜਿਹੜੀ ਆਜ਼ਾਦੀ ਮਾਣ ਰਹੇ ਹਾਂ, ਇਹ ਕੂਕਿਆਂ ਦੇ ਬਲੀਦਾਨ ਦਾ ਨਤੀਜਾ ਹੈ।

199. Ram Nagar Extn. Delhi—51

# ਬੁੱਲਿਆ ਕੀ ਜਾਣਾ ਮੈਂ ਕੌਣ ?

**—ਤਰਲੋਕ ਮਨਸੂਰ**

ਮੈਂ ਨਿੱਤ ਇਕ ਪ੍ਰਯੋਗ ਕਰਦਾ ਹਾਂ। ਚਾਹੋ ਤਾਂ ਤੁਸੀਂ ਵੀ ਕਰ ਕੇ ਵੇਖ ਸਕਦੇ ਹੋ।

ਤੜਕਸਾਰ ਉਠਿਆ ਹਾਂ, ਅੰਮ੍ਰਿਤ-ਵੇਲਾ ਹੈ। ਘਰ ਦੇ ਜੀਅ ਸੁੱਤੇ ਪਏ ਹਨ। ਬਾਹਰ ਰਾਤ ਦਾ ਸੱਨਾਟਾ ਹੈ। ਮੈਂ ਬਾਥਰੂਮ ਗਿਆ ਹਾਂ। ਮੈਂ ਇਸਨਾਨ ਕਰਦਾ ਹਾਂ। (ਗਰਮੀਆਂ ਵਿਚ ਠੰਡੇ ਤੇ ਸਰਦੀਆਂ ਵਿਚ ਗਰਮ ਪਾਣੀ ਨਾਲ) ਆਪਣੇ ਸਰੀਰ ਤੇ ਪੈਂਦੇ ਪਾਣੀ ਨੂੰ ਮੈਂ ਮਹਿਸੂਸ ਕਰਦਾ ਹਾਂ। ਪਾਣੀ ਦੇ ਹਰ ਮੱਗ ਨਾਲ ਮੇਰੇ ਅੰਦਰ ਕੁਝ ਜਾਗ ਰਿਹਾ ਹੈ। ਸੁਸਤੀ, ਆਲਸ ਉਡ ਗਈ ਹੈ। ਚੇਤਨਾ ਜਾਗ ਪਈ ਹੈ। ਮੈਂ ਸੁਚੇਤ ਅਵਸਥਾ ਵਿਚ ਹਾਂ।

ਮੈਂ ਆਪਣੇ ਕਮਰੇ ਵਿਚ ਆਇਆ ਹਾਂ, ਚੌਂਕੜੀ ਮਾਰ ਕੇ ਆਪਣੇ ਬਿਸਤਰੇ ਉਤੇ ਬਹਿ ਗਿਆ ਹਾਂ। ਅੱਖਾਂ ਬੰਦ ਹਨ। ਸਾਹ ਧੀਮੀ ਗਤੀ ਨਾਲ ਚੱਲ ਰਿਹਾ ਹੈ। ਦੂਰੋਂ ਕਿਧਰੋਂ ਲਾਊਡ ਸਪੀਕਰ ਵਿਚੋਂ ਮੰਦਰ ਵਿਚ ਸ਼ੁਰੂ ਹੋ ਗਏ ਭਜਨ ਕੀਰਤਨ ਦੀ ਆਵਾਜ ਆ ਰਹੀ ਹੈ। ਇਕ ਅੱਧ ਟਰੱਕ ਦਾ ਹਾਰਨ ਵੀ ਸੁਣਾਈ ਦਿਤਾ ਹੈ। ਇਹ ਅਵਾਜ਼ਾਂ ਮੇਰੇ ਮਨ ਦੀ ਇਕਾਗਰਤਾ ਨੂੰ ਭੰਗ ਕਰ ਰਹੀਆਂ ਹਨ। ਮੈਂ ਏਕਾਂਤ ਚਾਹੁੰਦਾ ਹਾਂ। ਜਿਥੇ ਬਸ ਮੈਂ ਹੋਵਾਂ, ਆਪਣੇ ਰੂ-ਬਰੂ। ਬਸ ਮੈਂ।

ਮੈਂ ਕਲਪਨਾ ਵਿਚ ਇਕ ਡੂੰਘਾ ਤੇ ਸੁੱਕਾ ਖੂਹ ਚਿਤਵਦਾ ਹਾਂ। ਇਸ ਖੂਹ ਵਿਚ ਇਕ ਬਾਂਸ ਦੀ ਪੌੜੀ ਲੱਗੀ ਹੋਈ ਹੈ। ਮੈਂ ਪੌੜੀ ਨੂੰ ਹੱਥ ਪਾ ਕੇ ਤਿੰਨ ਚਾਰ ਡੰਡੇ ਹੇਠਾਂ ਉੱਤਰ ਗਿਆ ਹਾਂ। ਸਿਰ ਖੂਹ ਦੀ ਭੌਣ ਤੋਂ ਨੀਵਾਂ ਹੋ ਗਿਆ ਹੈ। ਲਾਊਡ ਸਪੀਕਰ ਦੀ ਆਵਾਜ਼ ਮੱਧਮ ਪੈ ਗਈ ਹੈ। ਮੈਂ ਹੋਰ ਡੰਡੇ ਥੱਲੇ ਲਹਿ ਗਿਆ ਹਾਂ। ਕੋਈ ਵੀ ਆਵਾਜ਼ ਮੇਰੇ ਕੰਨੀਂ ਨਹੀਂ ਪੈ ਰਹੀ। ਮੁਕੰਮਲ ਚੁੱਪ ਹੈ। ਰਹਿੰਦੇ ਡੰਡੇ ਉਤਰ ਕੇ ਮੈਂ ਖੂਹ ਵਿਚ ਚੌਂਕੜੀ ਮਾਰੀ ਬੈਠਾ ਹਾਂ। ਚੁੱਪ, ਏਕਾਂਤ, ਇਕੱਲਾ।

ਮੈਂ ਸਥੂਲ ਤੋਂ ਸੂਖਮ ਵੱਲ ਦਾ ਸਫਰ ਸ਼ੁਰੂ ਕਰਦਾ ਹਾਂ। ਅਸਤਿਤਵ ਸੂਖਮ ਤੋਂ ਪੜਾਅਵਾਰ, ਸਟੇਜ-ਦਰ-ਸਟੇਜ ਰੂਪ ਵਟਾਂਦਾ ਮਨੁੱਖ ਦੇਹੀ ਤਕ ਪੁੱਜਦਾ ਹੈ। ਇਸ ਦੇਹੀ ਨਾਲ ਹੀ ਸਭ ਰਿਸ਼ਤੇ ਨਾਤੇ, ਦੁੱਖ ਸੁੱਖ ਤੇ ਮਾਨਸਿਕ ਤਨਾਅ ਜੁੜਦੇ ਹਨ। ਮੁੜ ਸ਼ਾਂਤ ਹੋਣ ਲਈ, ਨਿਰਭਉ, ਨਿਰਵੈਰ ਹੋਣ ਲਈ ਜ਼ਰੂਰੀ ਹੈ ਕਿ ਮਨੁੱਖ ਸਥੂਲ ਤੋਂ ਵਾਪਿਸ ਸੂਖਮ ਵਲ ਮੁੜੇ। ਸੋ ਮੈਂ ਇਹ ਸਫ਼ਰ ਸ਼ੁਰੂ ਕਰਦਾ ਹਾਂ। ਸਰੀਰ, ਮੇਰੀ ਭੌਤਿਕ ਜਗਤ ਨਾਲ ਬਣੀ ਸਾਂਝ ਦੀ ਹੀ ਇਕ ਸਟੇਜ ਹੈ, ਇਕ ਪੜਾਅ ਮੈਂ ਦੂਜੀ ਸਟੇਜ ਤੇ ਉੱਤਰ ਗਿਆ ਹਾਂ। ਦੂਜਾ ਪੜਾਅ—ਭਾਵ ਜਗਤ। ਪਿਆਰ, ਕ੍ਰੋਧ, ਈਰਖਾ, ਨਫਰਤ ਆਦਿ ਅਨੇਕ ਭਾਵਾਂ ਦਾ ਪਟਾਰਾ ਹੈ। ਇਹ ਜਗਤ ਜੋ ਮਨੁੱਖੀ ਸਰੀਰ ਤੇ ਹਾਵੀ ਹੋਇਆ ਰਹਿੰਦਾ ਹੈ।

ਇਹ ਭਾਵ ਕਿਥੋਂ ਆਉਂਦੇ ਹਨ ? ਇਹਨਾਂ ਦੀ ਜਨਮ ਭੂਮੀ ?

ਧਰਤੀ ਨਜ਼ਰ ਆਉਂਦੀ ਹੈ। ਛੱਪੜੀ ਦੀ ਸ਼ਕਲ ਵਿਚ ਨਿਤਰਿਆ ਹੋਇਆ ਸਾਫ਼ ਸ਼ਫਾਫ ਪਾਣੀ ਖੜਾ ਹੈ। ਹੇਠੋਂ ਤਹਿ 'ਚੋਂ ਹਵਾ ਦਾ ਕੋਈ ਕਣ ਤਲ ਵਲ ਦਾ ਸਫਰ ਸ਼ੁਰੂ ਕਰਦਾ ਹੈ। ਇਕ ਮੋਤੀ ਜਿਹਾ ਉਤਾਂਹ ਵੱਲ ਆ ਰਿਹਾ ਹੈ। ਸਤਹ ਤੇ ਆ ਕੇ ਬੁਲਬੁਲਾ ਬਣ ਗਿਆ ਹੈ। ਛਿਣ ਪਲ ਦੀ ਲੀਲਾ ਵਖਾ ਕੇ ਫਟ ਗਿਆ ਹੈ।

ਇਹ ਵਿਚਾਰ-ਜਗਤ ਦੀ ਧਰਤੀ ਹੈ। ਵਿਚਾਰ ਉਠਦਾ ਹੈ। ਭਾਵ ਜਗਤ ਵਿਚ ਪ੍ਰਵੇਸ਼ ਕਰਦਾ ਹੈ। ਕੋਈ ਪ੍ਰੇਮ-ਬੁਲਬੁਲਾ ਬਣਦਾ ਹੈ, ਕੋਈ ਈਰਖਾ ਦਾ।

ਭਾਵ-ਜਗਤ ਨੂੰ ਅਲਵਿਦਾ ਕਹਿ ਕੇ ਮੈਂ ਵਿਚਾਰ-ਜਗਤ ਦੀ ਧਰਤੀ ਤੇ ਲਹਿ ਗਿਆ ਹਾ। ਸੂਖਮਤਾ ਵੱਲ ਦੇ ਸਫਰ ਵਿਚ ਇਹ ਤੀਜਾ ਪੜਾਅ ਹੈ। ਏਥੇ ਸਰੀਰ ਦਾ ਬੋਧ ਨਹੀਂ ਹੈ। ਨਾ ਹੀ ਭਾਵਾਂ ਦੀ ਤੀਖਣਤਾ।

ਹੁਣ ਮੈਂ ਚੌਥੇ ਪੜਾਅ ਤੇ ਜਾ ਖਲੋਤਾ ਹਾਂ। ਨਾ ਵਿਚਾਰ ਹਨ, ਨਾ ਭਾਵ ਨਾ ਦੇਹ। ਬਸ ਇਕ ਅਹਿਸਾਸ ਜਿਹਾ ਹੈ। ਨਾ ਮੈਂ ਔਰਤ ਹਾਂ ਨਾ ਮਰਦ। ਅਸੀਮ ਵਿਚ 'ਓਅ...ਅ...ਮ' ਦੀ ਸੁਰ ਲਹਿਰੀ ਗੂੰਜ ਰਹੀ ਹੈ। ਮੁਸਲਸਲ, ਲਗਾਤਾਰ, ਅਰੁਕ ਤੇ ਕੰਟੀਨਿਊ। ਇਸ ਦੀ ਕੋਈ ਹੱਦ ਨਹੀਂ ਹੈ। ਇਸੇ ਨੂੰ ਅਨਹਦ ਜਾਂ ਅਣਹਤ ਨਾਦ ਕਿਹਾ ਗਿਆ ਹੈ। ਇਹ ਸ੍ਰਿਸ਼ਟੀ ਦਾ ਸੰਗੀਤ ਹੈ। ਬ੍ਰਹਿਮੰਡ ਵਿਚ ਅਰਬਾਂ ਖਰਬਾਂ ਗ੍ਰਹਿ ਤੇਜ਼ ਗਤੀ ਨਾਲ ਭੌਂਅ ਰਹੇ ਹਨ। ਤੇ ਤੁਸੀਂ ਜਾਣਦੇ ਈ ਹੋ ਕਿ ਜਿਥੇ ਗਤੀ ਹੋਵੇ ਉਥੇ ਗਤੀ ਤੋਂ ਅਵਾਜ਼ ਪੈਦਾ ਹੁੰਦੀ ਹੈ। ਇਸ ਆਵਾਜ਼ ਦਾ ਸਮੂਹ ਗਾਨ ਹੈ ਅਨਹਤ ਨਾਦ। ਛੱਤੇ ਦੁਆਲੇ ਉੱਡ ਰਹੀਆਂ ਮਧੂ-ਮੱਖੀਆਂ ਦੇ ਪਰਾਂ ਤੋਂ ਉਪਜੀ ਸੁਰ-ਲਹਿਰੀ ਵਰਗੀ—ਊਂ...ਊਂ...ਊਂ...ਓ...ਅ...ਅ...ਮ।

ਮੈਂ ਇਕ ਪੜਾਅ ਹੋਰ ਸੂਖਮ ਵੱਲ ਵਧਿਆ ਹਾਂ। ਹੁਣ

ਮੈਂ ਪੰਜਵੀਂ ਸਟੇਜ ਤੇ ਹਾਂ। ਸਥੂਲ ਜਗਤ ਨਾਲ ਮੇਰਾ ਸੰਬੰਧ ਮੁੱਕ ਗਿਆ ਹੈ। ਓ...ਅ...ਅ...ਮ ਮੇਰੇ ਵਿਚ ਘੁਲ ਗਿਆ ਜਾਂ ਮੈਂ ਉਹਦੇ ਵਿਚ ਘੁਲ ਗਿਆ ਹਾਂ। ਬਸ ਸ੍ਵੈ ਦਾ ਅਹਿਸਾਸ ਹੈ। ਇਕ ਅਨੁਭੂਤੀ ਜਹੀ। ਸਹਿਜ ਅਵਸਥਾ, ਅਨੰਦ ਹੀ ਅਨੰਦ, ਟਿਕਿਆ ਹੋਇਆ, ਸਦਾ ਤੋਂ ਸਦਾ ਲਈ। ਨਾ ਸਰੀਰ ਦਾ ਬੋਧ ਹੈ ਨਾ ਸਮੇਂ ਦਾ। ਸੰਗੀਤਮਈ ਦੂਧੀਆ ਚਾਨਣ ਜਿਹਾ। ਪਰਮ-ਚੁੱਪ, ਰਹੱਸਮਈ ਨੂਰ... ਨੂਰ...ਨੂਰ...ਮੈਂ ਸਮਰਪਤ ਹੋ ਗਿਆ ਹਾਂ। ਮਿਟ ਗਿਆ ਹਾਂ। ਬਸ ਉਹੀ ਉਹੀ ਹੈ ਮੈਂ ਘੁਲ ਗਿਆ ਹਾਂ ਉਸ ਵਿਚ, ਹੁਣ ਮੈਂ ਹੀ ਮੈਂ ਹਾਂ।

ਨਾਲ ਦੇ ਕਮਰੇ 'ਚੋਂ ਟ੍ਰਾਂਜ਼ਿਸਟਰ ਵਜਣ ਦੀ ਆਵਾਜ਼ ਆਈ ਹੈ। ਅੱਖਾਂ ਖੁਲ੍ਹ ਗਈਆਂ ਹਨ। ਦਿਨ ਦਾ ਚਾਨਣਾ ਬਾਰੀ ਦੇ ਸੀਸ਼ਿਆਂ ਰਾਹੀਂ ਅੰਦਰ ਆ ਰਿਹਾ ਹੈ। ਜਗਤ ਜਾਗ ਗਿਆ ਹੈ। ਬਾਹਰ ਦੁਨਿਆਵੀ ਕਾਰੋਬਾਰ ਚਾਲੂ ਹੋ ਗਿਆ ਹੈ। ਸ਼ੋਰ-ਸ਼ਰਾਬਾ ਵਧ ਗਿਆ ਹੈ। ਮੈਂ ਦਿਸਦੇ ਭੌਤਕ ਜਗਤ ਦਾ ਭਾਗ ਬਣ ਗਿਆ ਹਾਂ। ਤਾਂ ਵੀ ਮੇਰੇ ਅੰਦਰ ਇਕ ਟਿਕਾਉ ਜਿਹਾ ਹੈ। ਮੈਂ ਆਪਣੇ ਆਪ ਨਾਲ ਜੁੜਿਆ ਹੋਇਆ ਹਾਂ।

ਡੋਲੂ ਲੈ ਕੇ ਦੁੱਧ ਲੈਣ ਨਿਕਲ ਗਿਆ ਹਾਂ। ਕੋਈ ਆ ਰਿਹਾ ਹੈ। ਕੋਈ ਜਾ ਰਿਹਾ ਹੈ। ਕੋਈ ਬਹਿਸ ਰਿਹਾ ਹੈ। ਪੰਛੀ ਚੋਗੇ ਲਈ ਪਰਵਾਜ਼ ਭਰ ਰਹੇ ਹਨ। ਫੈਕਟਰੀਆਂ ਦੇ ਘੁਗੂ ਵਜ ਰਹੇ ਹਨ। ਸ਼ਿਫਟਾਂ ਵਿਚ ਕੰਮ ਕਰਦੇ ਲੋਕ ਗੇਟਾਂ ਤੋਂ ਅੰਦਰ ਲੰਘ ਰਹੇ ਹਨ। ਬਾਹਰ ਆ ਰਹੇ ਹਨ। ਚਿਮਨੀਆਂ 'ਚੋਂ ਨਿਕਲਦਾ ਧੂੰਆਂ ਆਕਾਸ਼ ਵੱਲ ਵਧ ਰਿਹਾ ਹੈ। ਜਗਤ-ਅਖਾੜਾ ਭਖ ਪਿਆ ਹੈ।

ਤੇ ਮੈਂ ਸ਼ਾਂਤ, ਸਹਿਜ ਅਵਸਥਾ ਵਿਚ ਨਿਰਲੇਪਤਾ ਦੀ ਟੇਕਰੀ ਤੇ ਖੜਾ ਇਹ ਜਗਤ-ਤਮਾਸ਼ਾ ਵੇਖ ਰਿਹਾ ਹਾਂ। ਮੇਰੇ ਅੰਦਰ ਹਉਂ-ਰਹਿਤ ਇਕ 'ਮੈਂ' ਦਾ ਅਹਿਸਾਸ ਹੈ ਜੋ ਆਪਣੇ ਆਪ ਵਿਚ ਪੂਰਨ ਹੈ। ਤ੍ਰਿਪਤ ਹੈ, ਨਿਰਭਉ ਤੇ ਨਿਰਵੈਰ ਹੈ।

ਧਰਤੀ ਦੀ ਹਿੱਕ ਤੇ ਉਸਰੇ ਇਸ ਜੀਵਨ-ਮੰਚ ਉਤੇ ਇਹ ਜੋ ਨਾਟਕ ਖੇਡਿਆ ਜਾ ਰਿਹਾ ਹੈ। ਇਸ ਨੂੰ ਨਿਰਲੇਪਤਾ ਦੇ ਅਹਿਸਾਸ ਨਾਲ, ਮਹਿਜ਼ ਦਰਸ਼ਕ ਤਕਣੀ ਨਾਲ ਵੇਖ ਰਿਹਾ, ਇਸ ਸਰੀਰ ਵਿਚ ਬੈਠਾ ਇਹ 'ਮੈਂ' ਕੌਣ ਹੈ?

ਕੌਣ ਹਾਂ ਮੈਂ?

(੧੬੦ ਫੈਕਟਰੀ ਏਰੀਆ, ਗੋਇੰਦਵਾਲ ਸਾਹਿਬ-੧੪੩੪੨੩)

## ਕੀ ਫਾਇਦਾ

ਸਿਰ ਤੇ ਪੰਡ ਘੁਮੰਡ ਦੀ ਚਾਈ ਫਿਰਨੀ,
ਐਸੀ ਦਾਨਸ਼ ਦਾਨਾਈ ਦਾ ਕੀ ਫਾਇਦਾ।
ਹਰ ਵੇਲੇ ਹੀ ਉੱਚੀ ਹਵਾ ਰਖਣੀ,
ਏਹੋ ਜਿਹੀ ਪੜ੍ਹਾਈ ਦਾ ਕੀ ਫ਼ਾਇਦਾ।
ਠੂੰਹੇ ਨੱਕ ਚੋਂ ਕੇਰਨੇ ਹਰ ਵੇਲੇ,
ਡਿਗਰੀ ਪਾਈ ਪੰਡਤਾਈ ਦਾ ਕੀ ਫਾਇਦਾ।
ਵਿਦਿਆ ਜੇ ਚਮਕਾਈ ਨਾ ਯਾਰ ਸਫ਼ਰੀ,
ਨਿਰੀ ਦੇਹ ਚਮਕਾਈ ਦਾ ਕੀ ਫਾਇਦਾ।

—ਸੰਤੋਖ ਸਿੰਘ ਸਫ਼ਰੀ

## ਵਰਿਆਮ ਬਾਰੇ ਜਾਣਕਾਰੀ


ਫਾਰਮ ੪ — ਦੇਖੋ ਨਿਯਮ ੮

| | | |
|---|---|---|
| ੧. | ਪ੍ਰਕਾਸ਼ਨ ਸਥਾਨ : | ਲਾਡੋਵਾਲੀ ਰੋਡ ਜਲੰਧਰ |
| ੨. | ਪ੍ਰਕਾਸ਼ਨ ਦਾ ਸਮਾਂ | ਮਾਸਕ |
| ੩. | ਛਾਪਣ ਵਾਲੇ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| | ਪਤਾ | ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |
| ੬. | ਉਨ੍ਹਾਂ ਵਿਅਕਤੀਆਂ ਦੇ ਨਾਂਅ ਅਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹਨ ਤੇ ਕੁਲ ਪੂੰਜੀ ਦੇ ਇਕ ਤੋਂ ਵਧ ਪ੍ਰਤੀਸ਼ਤ ਦੇ ਭਾਈਵਾਲ ਹੋਣ। | ਜਗਦੀਸ਼ ਸਿੰਘ ਮਾਸਕ ਵਰਿਆਮ ਲਾਡੋਵਾਲੀ ਰੋਡ ਜਲੰਧਰ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਉਪਰ ਦਿਤੇ ਵੇਰਵੇ ਮੇਰੀ ਜਾਣਕਾਰੀ ਅਤੇ ਵਿਸ਼ਵਾਸ਼ ਦੇ ਅਨੁਸਾਰ ਠੀਕ ਹਨ।

ਸਹੀ/—
(ਜਗਦੀਸ਼ ਸਿਘ)

ਮਿਤੀ ੨੮-੨-੧੯੯੯ — ਪ੍ਰਕਾਸ਼ਕ ਤੇ ਹਸਤਾਖਰ

# ਇਰਾਕ ਦੀ ਜੰਗ ਦਾ ਮਸਲਾ

**—ਸਤਨਾਮ ਚਾਨਾ**

ਇਹ ਗੱਲ ੧੯੨੭ ਦੀਆਂ ਭਰ ਗਰਮੀਆਂ ਦੀ ਹੈ, ਅਰਬ ਇਲਾਕੇ ਦੀਆਂ ਗਰਮੀਆਂ ਦੀ, ਜਦੋਂ ਬਰਤਾਨੀਆ ਦੇ ਥੱਕੇ ਟੁੱਟੇ ਹੋਏ ਮਾਹਿਰਾਂ ਨੇ ਹੱਥ ਖੜ੍ਹੇ ਕਰ ਦਿੱਤੇ ਸਨ। ਬਾਬਾ ਗੁੜਗੁੜ ਵਿਚ ੧੫੦੦ ਫੁੱਟ ਡੂੰਘਾ ਖੂਹ (ਬੋਰ) ਪੁੱਟਣ ਤੋਂ ਬਾਦ ਉਹ ਸ਼ਾਇਦ ਇਰਾਕੀ ਲੋਕਾਂ ਦੀ ਇਸ ਧਾਰਨਾ ਉਤੇ ਯਕੀਨ ਕਰਨ ਲਗ ਪਏ ਸਨ ਕਿ ਕਿਰਕੁਕ ਪ੍ਰਾਂਤ ਦੇ ਇਸ ਖਿੱਤੇ ਦੀਆਂ ਹਵਾਵਾਂ ਵਿਚ ਸਮੇਂ ਸਮੇਂ ਭੜਕਦੀ ਜਵਾਲਾ ਰੱਬੀ ਸ਼ਕਤੀ ਦੀ ਹੀ ਕਰਾਮਾਤ ਹੈ ਨਾ ਕਿ ਤੇਲ ਦੇ ਭੰਡਾਰ ਦਾ ਪ੍ਰਗਟਾਵਾ। ਖੂਹ ਪੁੱਟ ਰਹੇ ਇਨ੍ਹਾਂ ਮਾਹਿਰਾਂ ਦੀ ਇੱਕ ਟੀਮ ਵਿਚ ਤਿੰਨ ਮਾਹਿਰ ਅਮਰੀਕੀ ਸਨ ਜਿਨ੍ਹਾਂ ਨੇ ਹੌਂਸਲਾ ਨਾ ਹਾਰਿਆ ਅਤੇ ਪੁਟਾਈ ਦੀ ਕਮਾਂਡ ਆਪਣੇ ਹੱਥ ਵਿਚ ਲੈ ਲਈ ਤੇ ਬਰਤਾਨਵੀ ਤਮਾਸ਼ਾ ਦੇਖਣ ਲਗ ਪਏ। ਬਰਤਾਨਵੀ ਮਾਹਿਰਾਂ ਦੀ ਸਮਝੋਂ, ਰਾਸ਼ੀ ਹੀ ਖਰਾਬ ਸੀ। ਅਮਰੀਕੀ ਮਾਹਿਰ ਜਦੋਂ ੧੬੮੦ ਫੁੱਟ ਦੀ ਡੂੰਘਾਈ ਤੇ ਪਹੁੰਚੇ ਤਾਂ ਖ਼ੂਹ ਵਿਚੋਂ ਕੁਝ ਘੰਟਿਆਂ ਦੀ ਜ਼ਬਰਦਸਤ ਗਰੜ ਗਰੜ ਤੋਂ ਬਾਦ ਅਜੇਹਾ ਫ਼ੁਹਾਰਾ ਫੁੱਟਿਆ ਕਿ ਧਰਤੀ ਤੋਂ ੨੦੦ ਫ਼ੁੱਟ ਦੀ ਉਚਾਈ ਤੱਕ ਚਲਾ ਗਿਆ। ਕਿਹਾ ਜਾਂਦਾ ਹੈ ਕਿ ਤੇਲ ਦੇ ਇਸ ਫੁਹਾਰੇ ਦੀ ਸਿੱਲ੍ਹ ਨੇ ਮੀਲਾਂ ਤੱਕ ਲੋਕਾਂ ਦੇ ਕਪੜੇ ਗੜੁਚ ਕਰ ਦਿੱਤੇ ਸਨ ਅਤੇ ਕੰਟਰੋਲ ਕਰਦਿਆਂ ਕਰਦਿਆਂ ਅਮਰੀਕੀ ਮਾਹਿਰਾਂ ਦਾ ਕੈਂਪ ਤਲ ਤੋਂ ਡੇਢ ਗਜ਼ ਡੂੰਘੇ ਸਰੋਵਰ ਵਿਚ ਡੁੱਬ ਗਿਆ ਸੀ। ਤੇਲ ਦੇ ਫੁਹਾਰੇ ਨੂੰ ਅਮਰੀਕਾ ਦੇ ਮਾਹਿਰਾਂ ਨੇ ਉਸ ਸਮੇਂ ਤਾਂ ਕੰਟਰੋਲ ਕਰ ਲਿਆ ਪ੍ਰੰਤੂ ਇਸ ਸਦੀ ਦੀ ਆਖਰੀ ਚੌਥਾਈ ਸ਼ੁਰੂ ਹੋਣ ਤੋਂ ਪਹਿਲਾਂ ਹੀ ਕੰਟਰੋਲ ਸਾਦਾਮ ਹੁਸੈਨ ਦੇ ਹੱਥਾਂ ਵਿਚ ਚਲਾ ਗਿਆ।

ਅਸਮਾਨ ਵਲ ਉੱਚੀ ਤੇਲ ਦੀ ਇਹ ਧਾਰ ਹੀ, ਅਸਲ ਵਿਚ, ਸਾਦਾਮ ਹੁਸੈਨ ਦੀ ਰਸਾਇਣਕ ਮਿਜ਼ਾਇਲ ਹੈ ਜਿਸ ਨੂੰ ਅਮਰੀਕਾ ਪਿਛਲੇ ੭੫ ਸਾਲਾਂ ਤੋਂ ਆਨੇ ਬਹਾਨੇ ਭਸਮ ਕਰਨ ਦੇ ਯਤਨ ਕਰ ਰਿਹਾ ਹੈ। ਅਰਬ ਇਲਾਕੇ ਵਿਚ ਇਸ ਤੋਂ ਪਹਿਲਾਂ ਭਾਵੇਂ ਕਿ ੧੯੧੩ ਵਿਚ ਮਿਸਰ ਦੇ ਘੁਰਦਾਗਾ ਇਲਾਕੇ ਵਿਚੋਂ ਤੇਲ ਲਭ ਪਿਆ ਸੀ ਪ੍ਰੰਤੂ ਵਣਜ ਦਾ ਰੂਪ ਧਾਰਨ ਕਰਨ ਵਾਲਾ ਤੇਲ ਦਾ ਪਹਿਲਾ ਖੂਹ ਬਾਬਾ ਗੁੜਗੁੜ ਵਾਲਾ ਖੂਹ ਹੀ ਸੀ। ਤੇਲ ਦਾ ਫੁਹਾਰਾ ਦੇਖ ਕੇ ਅਮਰੀਕਾ ਦੇ ਮਾਹਿਰਾਂ ਨੇ ਅਤੇ ਅਮਰੀਕੀ ਪ੍ਰਸ਼ਾਸਨ ਨੇ ਕਿਲਕਾਰੀਆਂ ਮਾਰੀਆਂ। ਉਹ ਬਾਬਾ ਗੁੜਗੁੜ ਤੋਂ ਦੁਨੀਆ ਉਤੇ ਰਾਜ ਕਰਨ ਦੀਆਂ ਯੋਜਨਾਵਾਂ ਤਿਆਰ ਕਰਨ ਲਗ ਪਏ। ਦੂਜੇ ਪਾਸੇ ਅਰਬਾਂ ਦੇ ਗੁਰਬਤ ਭਰੇ ਜੀਵਨ ਵਿਚ ਆਉਣ ਵਾਲੀ ਬਹਾਰ ਦੀ ਇਹ ਪਹਿਲੀ ਫੁਹਾਰ ਸੀ ਜਿਸ ਨੂੰ 'ਅਰਬ ਬਾਥ ਸੋਸ਼ਲਿਸਟ ਪਾਰਟੀ' ਨੇ ਚੰਗੀ ਤਰ੍ਹਾਂ ਸਮਝ ਲਿਆ ਸੀ ਅਤੇ ਉਸਨੇ 'ਅਰਬਾਂ ਦਾ ਤੇਲ ਅਰਬਾਂ ਦਾ ਹੈ' ਦਾ ਨਾਹਰਾ ਆਪਣੇ ਪ੍ਰੋਗਰਾਮ ਵਿਚ ਪਾਇਆ ਹੋਇਆ ਸੀ। ਲੇਕਨ ਸਾਮਰਾਜ ਸਮਝਦਾ ਸੀ ਕਿ ਤੇਲ ਉਸਨੂੰ ਲੱਭਾ ਹੈ ਅਤੇ ਲੱਭੀ ਚੀਜ਼ ਉਸੇ ਦੀ ਹੁੰਦੀ ਹੈ ਜਿਸਨੂੰ ਲੱਭੇ। ਚੋਰੀ ਦੇ ਸਿਧਾਂਤ ਦੀ ਦਾਨਾਈ ਭਰੀ ਵਿਆਖਿਆ ਨਾਲ ਸਾਮਰਾਜ ਨੇ ਈਰਾਨ ਤੇ ਇਰਾਕ ਸਮੇਤ ਅਰਬਾਂ ਦੇ ਇਲਾਕਿਆਂ ਨੂੰ ਦਹਾਕਿਆਂ ਦੇ ਦਹਾਕੇ ਲੁੱਟਿਆ। ਤੇਲ ਦੀਆਂ ਸੱਤ ਪਾਰ ਰਾਸ਼ਟਰੀ ਕੰਪਨੀਆਂ ਜਿਨ੍ਹਾਂ ਨੂੰ 'ਸੈਵਨ ਸਿਸਟਰਜ਼' ਦਾ ਨਾਮ ਦਿੱਤਾ ਗਿਆ ਹੈ, ਨੇ ਗਲੋਬਲ ਬਾਦਸ਼ਾਹਤ ਹਾਸਲ ਕਰ ਲਈ। ਇਨ੍ਹਾਂ ਸੱਤ ਕੰਪਨੀਆਂ (ਐਕਸਨ, ਗਲਫ਼, ਟੈਕਸਕੋ, ਮੋਬਾਇਲ, ਸ਼ੈਵਰੋਨ, ਸ਼ੈਲ ਅਤੇ ਬੀ.ਪੀ) ਨੇ 'ਸਾਂਝਾ ਮੋਰਚਾ' ਵੀ ਸਥਾਪਤ ਕਰ ਲਿਆ ਤਾਂ ਕਿ ਤੇਲ ਦੇ ਕੌਮਾਂਤਰੀ ਮੈਦਾਨ ਵਿਚ ਕੋਈ ਹੋਰ ਨਾ ਉਤਰ ਸਕੇ।

੧੯੫੧ ਵਿਚ ਈਰਾਨ ਅੰਦਰ ਕ੍ਰਾਂਤੀ ਹੋ ਗਈ। ਈਰਾਨ ਵਿਚ ਮੁਸੱਦਕ ਨਾਮ ਦੇ ੭੦ ਸਾਲਾ ਕੌਮਪ੍ਰਸਤ ਨੇ ਪ੍ਰਧਾਨ ਮੰਤਰੀ ਦੀ ਕੁਰਸੀ ਸੰਭਾਲੀ ਅਤੇ ਬੈਠਦਿਆਂ ਹੀ ਬਰਤਾਨੀਆ ਦੀ ਐਂਗਲੋ ਈਰਾਨੀਅਨ ਆਇਲ ਕੰਪਨੀ ਤੋਂ ਅਬਾਦਾਨ ਦੀ ਰਿਫਾਈਨਰੀ ਖੋਹ ਲਈ। 'ਸੈਵਨ ਸਿਸਟਰਜ਼' ਨੇ ਕੌਮੀਕ੍ਰਿਤ ਤੇਲ ਦੇ ਬਾਈਕਾਟ ਦਾ ਐਲਾਨ ਕਰ ਦਿੱਤਾ ਅਤੇ ਕੌਮਾਂਤਰੀ ਪੱਧਰ ਉੱਤੇ ਈਰਾਨੀ ਤੇਲ ਦੀ ਵਿਕਰੀ ਬੰਦ ਕਰਾ ਦਿੱਤੀ। ਅਬਾਦਾਨ ਦੀ ਰਿਫਾਈਨਰੀ ਦਮ ਘੁੱਟ ਕੇ ਹੀ ਮਰ ਗਈ। ਬਰਤਾਨੀਆਂ ਨੇ ਜਦੋਂ ਈਰਾਨ ਉਪਰ ਹਮਲੇ ਲਈ ਆਪਣੀਆਂ ਫੌਜਾਂ ਸਾਈਪਰਸ ਵਿਚ ਉਤਾਰਨੀਆਂ ਸ਼ੁਰੂ ਕੀਤੀਆਂ ਤਾਂ ਸੀ.ਆਈ.ਏ. ਨੇ ਮੌਕੇ ਦੀ ਨਜ਼ਾਕਤ ਨੂੰ ਪਛਾਣਿਆ ਉਦੋਂ ਈਰਾਨ ਦਾ ਸ਼ਾਹ ਦੇਸ਼ ਛੱਡ ਕੇ ਦੌੜਿਆ

ਹੋਇਆ ਸੀ। ਸੀ.ਆਈ.ਏ. ਨੇ ਮੁਸੱਦਕ ਦਾ ਰਾਜ਼ ਉਲਟਾ ਦਿੱਤਾ ਅਤੇ ਬਾਬਾ ਗੁੜਗੁੜ ਵਾਂਗ ਅਬਾਦਾਨ ਦੀ ਰਿਫਾਈਨਰੀ ਵੀ ਅਮਰੀਕਾ ਦੇ ਹੱਥਾਂ ਵਿਚ ਚਲੀ ਗਈ।

੧੯੫੮ ਵਿਚ ਇਰਾਕ 'ਅਰਬ ਬਾਥ ਸੋਸ਼ਲਿਸਟ ਪਾਰਟੀ' ਦੇ ਹੱਥਾਂ ਵਿਚ ਚਲਾ ਗਿਆ ਪ੍ਰੰਤੂ ਈਰਾਨ ਦੇ ਤਜਰਬੇ ਨੇ ਪਾਰਟੀ ਦੇ ਮਨ ਵਿਚ ਡਰ ਬੈਠਾ ਦਿੱਤਾ ਸੀ। ਲੀਡਰਸ਼ਿਪ ਸਾਦਾਮ ਹੁਸੈਨ ਦੇ ਹੱਥਾਂ ਵਿਚ ਚਲੇ ਜਾਣ ਉਪਰੰਤ ੧੯੭੨ ਵਿਚ ਅਰਬ ਬਾਥ ਸੋਸ਼ਲਿਸਟ ਪਾਰਟੀ ਨੇ ਬਾਬਾ ਗੁੜਗੁੜ ਦੀ ਰਿਫਾਈਨਰੀ ਦੇ ਕੌਮੀਕਰਨ ਦਾ ਫੈਸਲਾ ਕਰ ਲਿਆ। ਇਸ ਦੇ ਨਾਲ ਹੀ ਸਾਦਾਮ ਹੁਸੈਨ ਨੇ ਆਪਣੇ ਵਿਰੋਧੀਆਂ ਨੈਫ ਅਤੇ ਦਾਉਦ ਦੇ ਗੁੱਟ ਨੂੰ ਸਰੀਰਕ ਤੌਰ ਤੇ ਹੀ ਖਤਮ ਕਰ ਦਿੱਤਾ ਤਾਂ ਕਿ ਸੀ.ਆਈ.ਏ. ਈਰਾਨ ਵਾਂਗ ਰਾਜਪਲਟਾ ਨਾ ਕਰ ਸਕੇ। ਇਸ ਤੋਂ ਬਿਨਾਂ ਸਾਦਾਮ ਨੇ ਆਪਣੇ ਰਿਸ਼ਤੇ ਮਾਸਕੋ ਨਾਲ ਗੰਢ ਲਏ। ਕੌਮੀਕਰਨ ਦੇ ਫੈਸਲੇ ਤੋਂ ਠੀਕ ਚਾਰ ਸਾਲਾਂ ਬਾਦ ਸਾਦਾਮ ਹੁਸੈਨ ਨੇ ਇਕ ਸ਼ਾਮ ਕਿਰਕੂਕ ਦੇ ਗਵਰਨਰ ਨੂੰ ਫੋਨ ਕੀਤਾ ਅਤੇ ਦੋ ਸਤਰਾਂ ਦਾ ਟੈਲੀਗਰਾਫਿਕ ਹੁਕਮ ਭੇਜਿਆ, ਇਹ ਦੋ ਫਿਕਰੇ ਇਸ ਤਰ੍ਹਾਂ ਸਨ, "ਅਸੀਂ ਆਪਣਾ ਧਨ ਵਾਪਸ ਲੈ ਲਿਆ ਹੈ" ਅਤੇ 'ਕਮਾਂਡ ਦਾ ਬੰਦਾ ਜ਼ਿੰਮੇਵਾਰੀ ਸੰਭਾਲਣ ਲਈ ਤੁਹਾਡੇ ਕੋਲ ਆ ਰਿਹਾ ਹੈ'। ਸਾਦਾਮ ਦਾ ਹੁਕਮ ਅਤੇ ਕਮਾਂਡ ਦਾ ਪ੍ਰਤੀਨਿਧ ਕਮਾਂਡਰ ਗਵਰਨਰ ਦੇ ਦਫਤਰ ਇਕੋ ਵੇਲੇ ਹੀ ਪਹੁੰਚੇ। ਰਾਤ ਪੈਣ ਤੋਂ ਪਹਿਲਾਂ ਪਹਿਲਾਂ ਸੁਰੱਖਿਆ ਦਸਤਿਆਂ ਨੇ ਸਾਰੇ ਵਿਦੇਸ਼ੀਆਂ ਨੂੰ ਕਿਰਕੂਕ ਦੇ ਇਕ ਆਲੀਸ਼ਾਨ ਹੋਟਲ ਵਿਚ ਬੜੇ ਅਦਬ ਨਾਲ ਪਹੁੰਚਾ ਦਿੱਤਾ।

ਇਰਾਕੀ ਲੋਕਾਂ ਦੇ ਜੀਵਨ ਵਿਚ ਇਹ ਘਟਨਾ ੧੯੫੮ ਦੇ ਇਨਕਲਾਬ ਨਾਲੋਂ ਵੀ ਵੱਡੀ ਘਟਨਾ ਸੀ। ਸਾਦਾਮ ਹੁਸੈਨ ਦੀ ਪ੍ਰਵੀਨ ਰਣਨੀਤੀ ਨੇ 'ਸੇਵਨ ਸਿਸਟਰਜ਼' ਦੀ ਹੈਸੀਅਤ ਸਰੂਪਨਖਾ ਵਰਗੀ ਕਰ ਦਿੱਤੀ ਸੀ। ਉਨ੍ਹਾਂ ਦੀ ਗਲ੍ਹਾ ਘੁੱਟ ਕੇ ਮਾਰ ਦੇਣ ਦੀ ਨੀਤੀ ਇਰਾਕ ਵਿਚ ਨਾ ਚਲ ਸਕੀ। ਬਾਬਾ ਗੁੜਗੁੜ ਦੀ ਰਿਫਾਈਨਰੀ ਦਾ ਉਤਪਾਦਨ ਇਕ ਦਿਨ ਲਈ ਵੀ ਬੰਦ ਨਾ ਹੋਇਆ। ਸਾਮਰਾਜ ਦੇ ਹਿਰਦੇ ਵਿਚ ਪਿਛਲੇ ੨੫ ਸਾਲਾਂ ਤੋਂ ਅੱਗ ਭੜਕ ਰਹੀ ਹੈ, ਉਹ ਆਪਣੀਆਂ ਸੱਤ ਭੈਣਾਂ ਦੇ ਲਹੂ ਲੁਹਾਣ ਨੱਕ ਦੀ ਸਰਜਰੀ ਲਈ ਪ੍ਰਮਾਣੂ ਵਿਧੀ ਦਾ ਇਸਤੇਮਾਲ ਕਰਨ ਲਈ ਤਰਲੋ-ਮੱਛੀ ਹੋ ਰਿਹਾ ਹੈ।

ਏਥੇ ਕੁਝ ਇਕ ਸਵਾਲ ਚਰਚਾ ਦੀ ਮੰਗ ਕਰਦੇ ਹਨ। ਉਹ ਕਿਹੜੇ ਰਸਾਇਣਕ ਹਥਿਆਰ ਹਨ ਜਿਨ੍ਹਾਂ ਨੂੰ ਅਮਰੀਕਾ ਸਾਦਾਮ ਹੁਸੈਨ ਦੇ ਮਹਿਲਾਂ ਵਿਚੋਂ ਲੱਭ ਰਿਹਾ ਹੈ? ਕੀ ਦੁਨੀਆ ਵਿਚ ਸਿਰਫ ਸਾਦਾਮ ਹੁਸੈਨ ਹੀ ਹੈ ਜਿਸ ਨੂੰ ਰਸਾਇਣਕ ਹਥਿਆਰ ਰੱਖਣ ਦੀ ਮਨਾਹੀ ਹੈ? ਇਹ ਰਸਾਇਣਕ ਹਥਿਆਰ ਕਿਥੋਂ ਆਏ ਹਨ ਜਿਨ੍ਹਾਂ ਦੀ ਇਰਾਕ ਨੇ ਅਜੇ ਤੱਕ ਵਰਤੋਂ ਨਹੀਂ ਕੀਤੀ?

ਅਮਰੀਕਾ ਨੇ ਇਸ ਸਦੀ ਦੇ ਛੇਵੇਂ ਦਹਾਕੇ ਵਿਚ ਆਪਣਾ ਹਾਈਡਰੋਜਨ ਬੰਬ ਪ੍ਰਸ਼ਾਂਤ ਮਹਾਂਸਾਗਰ ਵਿਚ ਫਟਾਇਆ ਸੀ ਅਤੇ ਸਤਵੇਂ ਦਹਾਕੇ ਵਿਚ ਰਸਾਇਣਕ ਹਥਿਆਰਾਂ ਦੀ ਵਰਤੋਂ ਵੀਅਤਨਾਮ ਵਿਚ ਕੀਤੀ ਸੀ। ਅਜੇ ਤੱਕ ਰਸਾਇਣਕ ਹਥਿਆਰਾਂ ਦੀ ਵਰਤੋਂ ਕਰਨ ਵਾਲਾ ਇਕੋ ਇਕ ਦੇਸ਼ ਅਮਰੀਕਾ ਹੀ ਹੈ।

ਅਮਰੀਕਾ ਨੇ ਬਗਦਾਦ ਵਿਰੁੱਧ ਫੌਜੀ ਕਾਰਵਾਈ ਕਰਨ ਦੀ ਯੋਜਨਾ ਪਿਛਲੇ ਦਹਾਕੇ ਵਿਚ ਹੀ ਬਣਾ ਲਈ ਸੀ ਅਤੇ ਉਹ ਕੇਵਲ ਕਿਸੇ ਬਹਾਨੇ ਦੀ ਭਾਲ ਵਿਚ ਸੀ। ਅੰਤ ਅਮਰੀਕਾ ਨੂੰ ਇਹ ਬਹਾਨਾ ੧੯੯੧ ਵਿਚ ਮਿਲ ਹੀ ਗਿਆ ਜਦੋਂ ਸਾਦਾਮ ਹੁਸੈਨ ਨੇ ਕੁਵੈਤ ਉਪਰ ਫੌਜਾਂ ਚੜ੍ਹਾ ਦਿੱਤੀਆਂ। ਵੈਸੇ ਤਾਂ ਸਾਰੀ ਦੁਨੀਆ ਨੇ ਹੀ ਸਾਦਾਮ ਹੁਸੈਨ ਦੀ ਅਰਬੀ ਹੈਂਕੜ ਨੂੰ ਪਸੰਦ ਨਾ ਕੀਤਾ ਪ੍ਰੰਤੂ ਸੰਯੁਕਤ ਰਾਸ਼ਟਰ ਨੇ ਸੰਸਾਰ ਲੋਕ ਰਾਏ ਦੇ ਪਰਦੇ ਪਿੱਛੇ ਇਰਾਕ ਉਪਰ ਅਮਰੀਕੀ ਹਮਲੇ ਲਈ ਰਾਹ ਖੋਲ੍ਹ ਦਿੱਤਾ। ਉਸ ਵੇਲੇ ਸੰਸਾਰ ਨੇ ਪਹਿਲੀ ਵਾਰ ਸੁਣਿਆ ਕਿ ਜੰਗਾਂ ਚੰਗੀਆਂ ਵੀ ਹੁੰਦੀਆਂ ਹਨ। ਕੁਵੈਤ ਉਪਰ ਇਰਾਕ ਦੇ ਹਮਲੇ ਦੀ ਵਿਆਪਕ ਨਿੰਦਾ ਹੋਈ ਪ੍ਰੰਤ ਅਮਰੀਕੀ ਹਮਲੇ ਨੂੰ ਹਲਾਸ਼ੇਰੀ ਦਿੱਤੀ ਗਈ, ਇਸ ਤੋਂ ਪਹਿਲਾਂ ਕਿ ਅਮਰੀਕਾ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰ ਲੈਂਦਾ ਉਸ ਨੂੰ ਵਿਚੋਂ ਹੀ ਜੰਗ ਬੰਦ ਕਰਨੀ ਪੈ ਗਈ। ਸਾਦਾਮ ਹੁਸੈਨ ਨਾ ਹੀ ਮਰਿਆ ਅਤੇ ਨਾ ਹੀ ਗੱਦੀਓਂ ਲੱਥਾ।

ਪੰਜ ਸਾਲਾਂ ਬਾਦ ਫੇਰ ਅਮਰੀਕਾ ਨੂੰ ਬਗਦਾਦ ਉਪਰ ਹਮਲਾ ਕਰਨ ਦਾ ਝੱਲ ਚੜ੍ਹਿਆ ਅਤੇ ਬਾਰ ਬਾਰ ਹਮਲੇ ਦਾ ਝਲ ਅਜੇ ਵੀ ਕਾਇਮ ਹੈ। ਇਹ ਹਮਲਾ ਓਨੀ ਦੇਰ ਅਟੱਲ ਹੈ ਜਿੰਨੀ ਦੇਰ ਅਰਬ ਆਪਣੀ 'ਪੈਟਰੋਲ ਹਥਿਆਰ' ਅਮਰੀਕਾ ਅੱਗੇ ਨਹੀਂ ਸੁੱਟ ਦਿੰਦੇ। ਇਸ ਸੰਦਰਭ ਵਿਚ ਸੰਯੁਕਤ ਰਾਸ਼ਟਰ ਦੀ ਭੂਮਿਕਾ ਲਗਾਤਾਰ ਮੁਜਰਮਾਨਾ ਹੋ ਰਹੀ ਹੈ। ਸੰਯੁਕਤ ਰਾਸ਼ਟਰ ਅਮਰੀਕਾ ਦੀ ਬਦਨੀਅਤ ਨੂੰ ਲੱਛੇਦਾਰ

ਮਤਿਆਂ ਦੇ ਘੁੰਗਰੂ ਪਹਿਨਾ ਕੇ ਧਰਤੀ ਉਪਰ ਇਕ ਵਾਰੇ ਫਰ ਪ੍ਰਮਾਣੂ ਮੁਜਰਾ ਕਰਨ ਲਈ ਸ਼ਿੰਗਾਰ ਰਿਹਾ ਹੈ। ਅਮਰੀਕਾ ਵਲੋਂ ਕੀਤਾ ਜਾਣ ਵਾਲਾ ਇਹ ਤਾਂਡਵ ਨਾਚ ਹੁਣ ਤੱਕ ਦੇ ਇਤਿਹਾਸ ਦਾ ਸਭ ਤੋਂ ਭਿਆਨਕ ਹਾਦਸਾ ਹੋਵੇਗਾ। ਅਮਰੀਕਾ ਇਕ ਵਾਰ ਫੇਰ ਏਸ਼ੀਆ ਦੀ ਧਰਤੀ ਉਤੇ ਆਪਣੇ ਆਧੁਨਿਕ ਤੋਂ ਆਧੁਨਿਕ ਹਥਿਆਰਾਂ ਦੀ ਪ੍ਰੀਖਿਆ ਕਰੇਗਾ ਜਿਸ ਤਰ੍ਹਾਂ ਉਸ ਨੇ ਹੀਰੋਸ਼ੀਮਾ ਅਤੇ ਨਾਗਾਸਾਕੀ ਵਿਚ ਉਸ ਸਮੇਂ ਦੇ ਆਧੁਨਿਕ ਤੋਂ ਅਧੁਨਿਕ ਹਥਿਆਰ ਦੀ ਪ੍ਰੀਖਿਆ ਕੀਤੀ ਸੀ। ਜਾਪਾਨ ਉਪਰ ਸੁੱਟਿਆ ਗਿਆ ਬੰਬ ਵਰਤਮਾਨ ਹਥਿਆਰਾਂ ਦੀ ਨਸਲ ਦੇ ਮੁਕਾਬਲੇ ਵਿਚ ਮੂੰਗਫਲੀ ਦਾ ਇਕ ਦਾਣਾ ਹੀ ਸੀ। ਅਮਰੀਕਾ ਦੇ ਇਸ ਹਮਲੇ ਨੂੰ ਸੰਯੁਕਤ ਰਾਸ਼ਟਰ ਦੀ ਪ੍ਰਵਾਨਗੀ ਵੀ ਹਾਸਲ ਹੋਵੇਗੀ। ਉਸ ਸੰਯੁਕਤ ਰਾਸ਼ਟਰ ਦੀ ਜਿਸ ਦਾ ਆਪਣਾ ਜਨਮ ਹੀ ਜੰਗਾਂ ਖਤਮ ਕਰਨ ਅਤੇ ਅਮਨ ਚੈਨ ਬਹਾਲ ਕਰਨ ਲਈ ਹੋਇਆ ਸੀ। ਸੰਯੁਕਤ ਰਾਸ਼ਟਰ ਦੀ ਇਸ ਭੂਮਿਕਾ ਨੂੰ ਦੇਖਦਿਆਂ ਕਿਹਾ ਜਾ ਸਕਦਾ ਹੈ ਕਿ ਭਵਿੱਖ ਇਕ ਦਿਨ ਅੱਜ ਦੇ ਸੰਯੁਕਤ ਰਾਸ਼ਟਰ ਨੂੰ ਮਾਨਵਤਾ ਦੇ ਗੁਨਾਹਗਾਰਾਂ ਦੀ ਅਯਾਸ਼ ਮਹਿਫਲ ਕਹਿਕੇ ਗਰਦਾਨੇਗਾ। ਖਾੜੀ ਵਿਚ ਆਉਣ ਵਾਲੀ ਪਰਲੋ ਨੂੰ ਜਰਨ ਵਾਸਤੇ ਸਾਰੇ ਸੰਸਾਰ ਨੂੰ ਮਾਨਸਿਕ ਤੌਰ ਤੇ ਤਿਆਰ ਕੀਤਾ ਜਾ ਰਿਹਾ ਹੈ। ਇਸ ਘਟਨਾ ਚੱਕਰ ਵਿਚ ਸੰਯੁਕਤ ਰਾਸ਼ਟਰ ਦੀ ਭੂਮਿਕਾ ਅਮਰੀਕਾ ਦੇ ਇਕ ਲਾਗੀ ਤੋਂ ਵੱਧ ਕੁਝ ਵੀ ਨਹੀਂ ਰਹਿ ਗਈ ਜਾਪਦੀ।

ਅਮਰੀਕਾ ਹਰ ਹਮਲੇ ਤੋਂ ਪਹਿਲਾਂ ਆਪਣੇ ਨਿਸ਼ਾਨੇ ਦੇ ਵਿਰੁੱਧ ਦੂਸ਼ਣਬਾਜੀ ਦੀ ਮੁਹਿੰਮ ਚਲਾਉਂਦਾ ਹੈ। ਇਸ ਵਾਰ ਉਸ ਨੇ ਸੰਯੁਕਤ ਰਾਸ਼ਟਰ ਨੂੰ ਵੀ ਆਪਣੇ ਆਰਕੇਸਟਰਾ ਵਿਚ ਸ਼ਾਮਲ ਕਰ ਲਿਆ ਹੈ।

੧੯੬੪ ਵਿਚ ਅਮਰੀਕਾ ਨੇ ਟਾਨਕਿਨ ਖਾੜੀ ਵਿਚ ਵੀਅਤਨਾਮ ਵਿਰੁੱਧ ਧਾਵਾ ਬੋਲਣ ਲਈ ੩੦ ਦਿਨਾ ਪ੍ਰਚਾਰ ਮੁਹਿੰਮ ਛੇੜੀ ਸੀ ਅਤੇ ਇਕੱਤੀਵੇਂ ਦਿਨ ੪ ਘੰਟਿਆਂ ਦੇ ਅੰਦਰ ਅੰਦਰ ੬੪ ਹਵਾਈ ਹਮਲੇ ਕੀਤੇ ਸਨ। ੧੯੬੫ ਵਿਚ ਅਮਰੀਕਾ ਨੇ ਡੁਮੇਨੀਕਨ ਰਿਪਬਲਿਕ ਦੀ ਸਰਕਾਰ ਵਿਰੁੱਧ ਮੁਹਿੰਮ ਚਲਾਈ ਕਿ ਡੁਮੇਨੀਕਨ ਰਿਪਬਲਿਕ ਵਿਚ ਰਹਿੰਦੇ ੨੦੦੦ ਅਮਰੀਕਾ ਨਾਗਰਿਕਾਂ ਨੂੰ ਖਤਰਾ ਪੈਦਾ ਹੋ ਗਿਆ ਹੈ ਤੇ ਬਾਦ ਵਿਚ ਆਪਣੇ ਮੇਰੀਨਜ਼ ਚੜ੍ਹਾਕੇ ਸੈਂਟੋ ਡੋਮੀਂਗੋ ਉਪਰ ਹਮਲਾ ਕਰ ਦਿੱਤਾ। ੧੯੮੩ ਵਿਚ ਅਮਰੀਕਾ ਨੇ ਆਪਣੇ ਗੁਆਂਢੀ ਟਾਪੂ ਗਰੇਨਾਡਾ ਵਿਰੁੱਧ ਬੜੀ ਹਾਸੋਹੀਣੀ ਸ਼ੋਸ਼ੇਬਾਜ਼ੀ ਕੀਤੀ ਕਿ ਗਰੇਨਾਡਾ ਵਿਚ ਪੜ੍ਹਦੇ ੩੦ ਵਿਦਿਆਰਥੀ ਸੁਰੱਖਿਅਤ ਨਹੀਂ ਹਨ ਅਤੇ ਬਾਦ ਵਿਚ ਹਮਲਾ ਕਰਕੇ ਰਾਸ਼ਟਰਪਤੀ ਮੌਰਿਸ ਬਿਸ਼ਪ ਦਾ ਕਤਲ ਕਰ ਦਿੱਤਾ। ਭਾਵੇਂ ਕਿ ਗਰੇਨਾਡਾ ਦੀ ਸਾਰੀ ਵਸੋਂ ਪੰਜਾਬ ਵਿਧਾਨ ਸਭਾ ਦੇ ਇਕ ਹਲਕੇ ਨਾਲੋਂ ਹੀ ਘੱਟ ਸੀ ਪਰ ਅਮਰੀਕੀਆਂ ਨੇ ਆਪਣੀ ਇਸ ਜਿੱਤ ਉਪਰ ਭੰਗੜੇ ਪਾਏ ਸਨ, ਜਿਸ ਵਿਚੋਂ ਅਮਰੀਕਾ ਦੀ ਬੇਕਿਰਕ ਮਾਨਸਿਕਤਾ ਦਾ ਝਲਕਾਰਾ ਪੈਂਦਾ ਹੈ। ੧੯੮੬ ਵਿਚ ਅਮਰੀਕਾ ਨੇ ਲਿਬੀਆ ਦੇ ਪ੍ਰਧਾਨ ਕਰਨਲ ਗੱਦਾਫੀ ਵਿਰੁੱਧ ਦੂਸ਼ਣਬਾਜ਼ੀ ਸ਼ੁਰੂ ਕਰਕੇ ਤ੍ਰਿਪਲੀ ਅਤੇ ਬੇਂਗਾਜ਼ੀ ਉਪਰ ਬੰਬਾਰੀ ਕੀਤੀ ਸੀ। ਜਿਸ ਵਿਚ ਗੱਦਾਫੀ ਤਾਂ ਬਚ ਗਿਆ ਸੀ ਪਰ ਉਸ ਦੀ 'ਗੋਦ' ਲਈ ਹੋਈ ਧੀ ਕਤਲ ਹੋ ਗਈ ਸੀ ਤੇ ਕਈ ਦੂਤਘਰਾਂ ਦੀਆਂ ਇਮਾਰਤਾਂ ਨੂੰ ਨੁਕਸਾਨ ਪਹੁੰਚਾ ਸੀ। ੧੯੭੯-੮੦ ਦੌਰਾਨ ਜਦੋਂ ਈਰਾਨ ਦੇ ਖੁਮੈਨੀਪ੍ਰਸਤਾਂ ਨੇ ਤਹਿਰਾਨ ਵਿਚ ਅਮਰੀਕੀ ਦੂਤਘਰਾਂ ਦੀ ਘੇਰਾਬੰਦੀ ਕਰ ਰੱਖੀ ਸੀ ਤਾਂ ਅਮਰੀਕਾ ਦੇ ਹੈਲੀਕਾਪਟਰਾਂ ਨੇ ਤਹਿਰਾਨ ਉਪਰ ਚੜ੍ਹਾਈ ਕਰ ਦਿੱਤੀ ਪ੍ਰੰਤੂ ਦੋ ਹੈਲੀਕਾਪਟਰ ਰਾਹ ਵਿਚ ਹੀ ਆਪਸ ਵਿਚ ਟਕਰਾ ਗਏ ਸਨ ਜਿਸ ਦਾ ਮਲਬਾ ਅਜੇ ਤੱਕ ਈਰਾਕੀਆਂ ਨੇ ਸਾਂਭ ਕੇ ਰੱਖਿਆ ਹੋਇਆ ਹੈ। ਇਸ ਤੋਂ ਇਲਾਵਾ ਸੀ.ਆਈ.ਏ. ਰਾਹੀਂ ਰਾਜਪਲਟੇ ਕਰਨ ਅਤੇ ਹਾਕਮਾਂ ਨੂੰ ਗੱਦੀ ਉਪਰ ਹੀ ਕਤਲ ਕਰਨ ਦੀਆਂ ਘਟਨਾਵਾਂ ਦੀ ਫਹਿਰਿਸਤ ਵੀ ਕਾਫ਼ੀ ਲੰਬੀ ਹੈ। ਜਿਹੜਾ ਵੀ ਹਾਕਮ ਅਮਰੀਕਾ ਨੂੰ ਪਸੰਦ ਨਹੀਂ ਹੁੰਦਾ ਜਾਂ ਇਕ ਵਾਰ ਅਮਰੀਕਾ ਦੇ ਚੁੰਗਲ ਵਿਚ ਫਸਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕਰਦਾ ਹੈ ਅਮਰੀਕਾ ਉਸਨੂੰ ਬਿਲੇ ਲਾ ਦਿੰਦਾ ਹੈ।

ਅੱਸੀਵਿਆਂ ਦੇ ਸ਼ੁਰੂ ਵਿਚ ਸਾਦਾਮ ਹੁਸੈਨ ਵੀ ਅਮਰੀਕਾ ਨਾਲ ਦੋਸਤੀ ਗੰਢਣ ਦੇ ਰੌਂਅ ਵਿਚ ਸੀ। ਤਹਿਰਾਨ ਦੀ ਘੇਰਾਬੰਦੀ ਤੋਂ ਤੁਰੰਤ ਬਾਦ ਈਰਾਨ ਇਰਾਕ ਜੰਗ ਛਿੜੀ ਗਈ ਸੀ। ਉਨੀ ਦਿਨੀਂ ਸਾਰੇ ਇਰਾਕ ਦੀਆਂ ਸੜਕਾਂ ਉਤੇ ਵੱਡੇ ਵੱਡੇ ਦਿਓਕੱਦ ਹੋਰਡਿੰਗ ਲੱਗੇ ਹੋਏ ਸਨ ਜਿਨ੍ਹਾਂ ਉਪਰ ਖੁਮੈਨੀ ਦੀ ਸ਼ਕਲ ਬਣਾ ਕੇ ਉਸ ਦੇ ਚਿਹਰੇ ਉਪਰ ਜੁੱਤੀ ਦਾ ਨਿਸ਼ਾਨ ਬਣਾਇਆ ਹੋਇਆ (ਉਸ ਦੌਰਾਨ ਲੇਖਕ ਇਰਾਕੀ ਸਟੂਡੈਂਟ ਯੂਨੀਅਨ ਦੇ ਸੱਦੇ ਉਤੇ ਕੁਝ ਦਿਨਾਂ ਲਈ ਬਗਦਾਦ ਗਿਆ ਸੀ) ਸੀ। ਅਮਰੀਕਾ ਚਾਹੁੰਦਾ

ਸੀ ਕਿ ਇਰਾਕ ਈਰਾਨ ਨੂੰ ਮਸਲ ਕੇ ਰੱਖ ਦੇਵੇ। ਅੰਦਾਜ਼ਾ ਲਾਇਆ ਜਾਂਦਾ ਹੈ ਕਿ ਅਮਰੀਕਾ ਨੇ ਉਸ ਸਮੇਂ ਹੀ ਸਾਦਾਮ ਹੁਸੈਨ ਨੂੰ ਰਸਾਇਣਕ ਹਥਿਆਰ ਚੋਰੀ ਛਿਪੇ ਪਹੁੰਚਾਏ ਸਨ। ਸਾਦਾਮ ਹੁਸੈਨ ਫੇਰ ਮਾਸਕੋ ਵਲ ਪਰਤ ਗਿਆ ਅਤੇ ਪਰਦੇ-ਦਾਰੀ ਬਣੀ ਨਾ ਰਹਿ ਸਕੀ। ਅਮਰੀਕਾ ਆਪਣੇ ਹੀ ਹਥਿਆਰ ਵਾਪਸ ਮੰਗ ਰਿਹਾ ਹੈ।

ਅਮਰੀਕਾ ਕਹਿ ਰਿਹਾ ਹੈ ਕਿ ਉਹ ਇਸ ਵਾਰ ਸਾਦਾਮ ਹੁਸੈਨ ਦਾ ਕਤਲ ਕਰਕੇ ਹੀ ਵਾਪਸ ਮੁੜੇਗਾ। ਅਮਰੀਕਾ ਸਾਰੇ ਅਰਬਾਂ ਨੂੰ ਦੱਸ ਦੇਣਾ ਚਾਹੁੰਦਾ ਹੈ ਕਿ ਅਮਰੀਕਾ ਨਾਲ ਆਢਾ ਲੈਣ ਦਾ ਕੀ ਅਰਥ ਹੁੰਦਾ ਹੈ।

ਅਮਰੀਕਾ ਨੇ ਆਪਣੇ ਤਜਰਬੇ ਤੋਂ ਇਹ ਨਿਚੋੜ ਕੱਢਿਆ ਹੈ ਕਿ ਪੁਚਕਾਰ ਕੇ ਕੀਤੀ ਗਈ ਦੋਸਤੀ ਬਹੁਤੀ ਹੰਢਣਸਾਰ ਨਹੀਂ ਹੁੰਦੀ ਸਗੋਂ ਮਾਰ ਕੁੱਟ ਕੇ ਕੀਤੀ ਨੇੜਤਾ ਲੰਮਾ ਸਮਾਂ ਚਲਦੀ ਹੈ, ਇਹ ਉਸਨੇ ਹੀਰੋਸ਼ੀਮਾ ਅਤੇ ਨਾਗਾਸਾਕੀ ਉਪਰ ਬੰਬ ਸੁੱਟਣ ਤੋਂ ਬਾਦ ਸਿਖਿਆ ਸੀ। ਉਸਨੇ ਇਹ ਸਿਖਿਆ ਕਿ ਪ੍ਰਮਾਣੂ ਬੰਬ ਦੇ ਫੱਟੜ ਜਿਨੇ ਸਾਲ ਹਸਪਤਾਲਾਂ ਵਿਚ ਤੜਫਦੇ ਰਹਿੰਦੇ ਹਨ ਓਨੀ ਦੇਰ ਉਸ ਦੇਸ਼ ਨਾਲ 'ਦੋਸਤੀ' ਨੂੰ ਕੋਈ ਖਤਰਾ ਨਹੀਂ। ਜਿਨ੍ਹਾਂ ਪੀੜ੍ਹੀਆਂ ਨੇ ਇਨ੍ਹਾਂ ਤੜਫਦੇ ਮਰੀਜ਼ਾਂ ਨੂੰ ਦੇਖ ਲਿਆ ਹੈ ਉਨ੍ਹਾਂ ਦੇ ਜੀਉਂਦੇ ਜੀਅ ਵੀ ਦੋਸਤੀ 'ਚ ਫਿੱਕ ਪੈਣ ਦੀਆਂ ਸੰਭਾਵਨਾਵਾਂ ਘਟੀਆਂ ਹੀ ਰਹਿਣਗੀਆਂ, (ਯਾਦ ਰਹੇ ਕਿ ਹੀਰੋਸ਼ੀਮਾ ਤੇ ਨਾਗਾਸਾਕੀ ਦੇ ਬਹੁਤ ਸਾਰੇ ਫੱਟੜ ਅਜੇ ਤੱਕ ਵੀ ਜਾਪਾਨ ਦੇ ਹਸਪਤਾਲਾਂ ਵਿਚ ਤੜਫ ਰਹੇ ਹਨ ਅਤੇ ਡਾਕਟਰਾਂ ਅੱਗੇ ਹੱਥ ਜੋੜ ਰਹੇ ਹਨ ਕਿ ਉਨ੍ਹਾਂ ਨੂੰ ਮਰਨ ਦੀ ਆਗਿਆ ਦਿੱਤੀ ਜਾਵੇ।)

ਅਮਰੀਕਾ ਅਰਬਾਂ ਨਾਲ ਵੀ ਜਾਪਾਨੀ ਕੁਆਲਟੀ ਦੀ ਦੋਸਤੀ ਸਥਾਪਤ ਕਰਨ ਦੇ ਰੌਂਅ ਵਿਚ ਹੈ। ਇਥੇ ਇਹ ਯਾਦ ਰੱਖਣਾ ਅਤਿਅੰਤ ਮਹੱਤਵਪੂਰਨ ਹੈ ਕਿ ਜਿਸ ਦਿਨ ਅਮਰੀਕਾ ਨੂੰ ਹਿੰਦੁਸਤਾਨ ਵਾਲੀ ਕੀਮਤ ਉਤੇ ਪੈਟਰੋਲ ਖਰੀਦਣਾ ਪੈ ਗਿਆ ਉਸੇ ਹੀ ਦਿਨ ਉਸ ਦਾ ਸਾਮਰਾਜ ਅੱਧਾ ਲੁੜਕ ਜਾਵੇਗਾ ਅਤੇ ਜਿਸ ਦਿਨ ਦੁਨੀਆਂ ਵਿਚੋਂ ਜੰਗਾਂ ਦੀਆਂ ਸੰਭਾਵਨਾਵਾਂ ਪੂਰੀ ਤਰ੍ਹਾਂ ਖਤਮ ਹੋ ਗਈਆਂ ਉਸ ਦਿਨ ਅਮਰੀਕਾ ਸਾਮਰਾਜ ਦਾ ਪੂਰੀ ਤਰ੍ਹਾਂ ਹੀ ਭੋਗ ਪੈ ਜਾਵੇਗਾ, ਜਿਹੜਾ ਪੈਟਰੋਲ ਹਿੰਦੋਸਤਾਨ ਵਿਚ ੨੨ ਰੁਪੈ ਲਿਟਰ ਵਿਕਦਾ ਹੈ ਉਹ ਪੈਟਰੋਲ ਅਮਰੀਕਾ ਅੰਦਰ ਇਕ ਡਾਲਰ ਦਾ ਇਕ ਗੈਲਨ (ਅਥਵਾ ਲਗਪਗ ੪ ਲਿਟਰ) ਵਿਕਦਾ ਹੈ। ਜੇਕਰ ਮਨੁੱਖੀ ਮਿਹਦਾ ਪੈਟਰੋਲ ਨੂੰ ਹਜ਼ਮ ਕਰ ਸਕਦਾ ਹੋਵੇ ਤਾਂ ਅਮਰੀਕਾ ਦੇ ਲੋਕ ਪਾਣੀ ਦੀ ਥਾਂ ਪੈਟਰੋਲ ਪੀਣਾ ਸ਼ੁਰੂ ਕਰ ਦੇਣ ਕਿਉਂਕਿ ਅਮਰੀਕਾ ਵਿਚ ਪੀਣ ਵਾਲੀ ਪਾਣੀ ਦੀ ਬੋਤਲ ਪੈਟਰੋਲ ਦੀ ਬੋਤਲ ਨਾਲੋਂ ਮਹਿੰਗੀ ਪੈਂਦੀ ਹੈ। ਕਾਰਨ ਸਿਰਫ ਇਹੀ ਹੈ ਕਿ ਪਾਣੀ ਅਮਰੀਕਾ ਦਾ ਆਪਣਾ ਹੈ ਅਤੇ ਪੈਟਰੋਲ ਦੂਜੇ ਦੇਸ਼ਾਂ ਤੋਂ ਲੁੱਟਿਆ ਹੋਇਆ ਮਾਲ ਹੈ। ਜਿਸ ਦੇਸ਼ ਦੀਆਂ ਸੜਕਾਂ ਉਪਰ ਪੈਦਲ ਤੁਰਿਆ ਜਾਂਦਾ ਇਨਸਾਨ ਹੀ ਨਜ਼ਰ ਨਹੀਂ ਆਉਂਦਾ, ਕਾਰਾਂ ਹੀ ਨਜ਼ਰ ਆਉਂਦੀਆਂ ਹਨ ਉਥੇ ੨੨ ਰੁਪੈ ਲਿਟਰ ਵਾਲਾ ਪੈਟਰੋਲ ਅਮਰੀਕੀ ਪ੍ਰਸ਼ਾਸਨ ਦੀਆਂ ਜੜ੍ਹਾਂ ਵਿਚ ਤੇਲ ਦੇ ਸਕਦਾ ਹੈ।

ਅਮਰੀਕੀ ਆਰਥਕਤਾ ਦਾ ਸਭ ਤੋਂ ਵੱਡਾ ਥੰਮ੍ਹ ਜੰਗੀ ਹਥਿਆਰਾਂ ਦਾ ਉਤਪਾਦਨ ਕਰਨ ਵਾਲੀ ਸਨਅਤ ਹੈ ਜਿਸਨੂੰ ਆਪਣਾ ਉਤਪਾਦਨ ਜਾਰੀ ਰੱਖਣ ਅਤੇ ਅਮਰੀਕੀ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਹਰ ਸਾਲ ਨਵੇਂ ਤੋਂ ਨਵੇਂ ਬਹਾਨਿਆਂ ਦੀ ਜ਼ਰੂਰਤ ਪੈਂਦੀ ਹੈ। ਕਮਿਊਨਿਸਟ ਸੰਸਾਰ ਦੇ ਢੇਅ ਢੇਰੀ ਹੋ ਜਾਣ ਨਾਲ ਕੇਵਲ ਕਮਿਊਨਿਸਟਾਂ ਨੂੰ ਹੀ ਨੁਕਸਾਨ ਨਹੀਂ ਹੋਇਆ ਸਗੋਂ ਅਮਰੀਕਾ ਦੀ ਜੰਗੀ ਸਨਅਤ ਦਾ ਭਵਿਖ ਵੀ ਖਤਰੇ ਵਿਚ ਪੈ ਗਿਆ ਹੈ ਜਿਸ ਵਾਸਤੇ ਕਮਿਊਨਿਸਟ ਹਊਆ ਖੜ੍ਹਾ ਕਰਕੇ ਅਮਰੀਕੀ ਪ੍ਰਸ਼ਾਸਨ ਵੱਡੇ ਵੱਡੇ ਬਜਟ ਪਾਸ ਕਰਿਆ ਕਰਦਾ ਸੀ। ਇਸ ਕਰਕੇ ਖੇਤਰੀ ਭੜਕਾਹਟਾਂ ਨੂੰ ਜਾਰੀ ਰਖਦਿਆਂ ਜੰਗ ਦੇ ਹਊਏ ਨੂੰ ਬਰਕਰਾਰ ਰਖਣਾ ਅਮਰੀਕਾ ਦੇ ਜੰਗੀ ਸਾਮਰਾਜ ਦੀ ਜ਼ਰੂਰਤ ਬਣੀ ਹੋਈ ਹੈ।

ਇਨ੍ਹਾਂ ਹਕੀਕਤਾਂ ਦੇ ਮੱਦੇ-ਨਜ਼ਰ ਇਰਾਕ ਉਪਰ ਅਮਰੀਕੀ ਹਮਲਾ ਅਟੱਲ ਬਣ ਜਾਂਦਾ ਹੈ। ਸੰਯੁਕਤ ਰਾਸ਼ਟਰ ਦੇ ਜਿਹੜੇ ਦੇਸ਼ ਇਰਾਕ ਲਈ ਸੰਕਟ ਦੀਆਂ ਘੜੀਆਂ ਸਮੇਂ ਅਮਰੀਕਾ ਦੀਆਂ ਖੁਸ਼ੀਆਂ ਜਿੱਤਣ ਵਿਚ ਰੁਝੇ ਹੋਏ ਹਨ ਉਨ੍ਹਾਂ ਨੂੰ ੧੯੫੧ ਵਿਚ ਦਿਤਾ ਗਿਆ ਵਿਨਸਨ ਚਰਚਲ ਦਾ ਬਿਆਨ ਯਾਦ ਰਖਣਾ ਚਾਹੀਦਾ ਹੈ ਕਿਉਂਕਿ "ਸਾਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਅਸੀਂ ਅਮਰੀਕਾ ਨੂੰ ਆਧਾਰ ਪ੍ਰਦਾਨ ਕਰਕੇ ਆਪਣੇ ਆਪ ਨੂੰ ਹੀ ਨਿਸ਼ਾਨਾ ਬਣਾ ਰਹੇ ਹਾਂ।"

(ਟ)

# ਪੰਜਾਬ ਭਾਸ਼ਾ ਬਿਲ ੧੯੬੭ ਜਦੋਂ ਪਾਸ ਹੋਇਆ

—ਗਿ: ਲਾਲ ਸੰਘ

ਪ੍ਰਸਿਧ ਪੰਜਾਬੀ ਲੇਖਕ ਅਤੇ ਬੁਲਾਰੇ ਗਿਆਨੀ ਲਾਲ ਸਿੰਘ ਜੀ ਭਾਸ਼ਾ ਵਿਭਾਗ ਪੰਜਾਬ ਦੇ ਡਾਇਰੈਕਟਰ ਵੀ ਰਹੇ, ਪੰਜਾਬ ਸਰਵਿਸ ਕਮਿਸ਼ਨ ਦੇ ਮੈਂਬਰ ਵੀ ਅਤੇ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਪ੍ਰਧਾਨ ਵੀ। ਪੰਜਾਬੀ ਭਾਸ਼ਾ ਨੂੰ ਸਰਕਾਰੀ ਪੱਧਰ ਤੇ ਲਾਗੂ ਕਰਨ ਦੀ ਕਹਾਣੀ ਦੇ ਉਹ ਚਸ਼ਮਦੀਦ ਗਵਾਹ ਵੀ ਸਨ ਅਤੇ ਵਕੀਲ ਵੀ। ਉਹਨਾਂ ਦੀ ਨਵਯੁਗ ਪਬਲਿਸ਼ਰਜ਼ ਵਲੋਂ ਪ੍ਰਕਾਸ਼ਤ ਆਤਮਕਥਾ 'ਮੇਰੀ ਜੀਵਨੀ' ਵਿਚੋਂ ਅਸੀਂ ਇਹ ਪ੍ਰਸੰਗ ਛਾਪ ਰਹੇ ਹਾਂ। ਸਿਰਲੇਖ ਅਸੀਂ ਦਿੱਤਾ ਹੈ। —ਸੰਪਾਦਕ

੧੯੫੬ ਤੋਂ ੧੯੬੫ ਈਸਵੀ ਤਕ ਸਰਦਾਰ ਪ੍ਰਤਾਪ ਸਿੰਘ ਦੇ ਬੋਲ ਵਿਸ਼ਵ ਵਿਚ ਸੁਣੇ ਜਾਂਦੇ ਸਨ ਤੇ ਹੁਣ ਪਿਛਲੇ ਕਈ ਸਾਲਾਂ ਤੋਂ ਪੰਜਾਬ "ਝੁੱਗਾ ਫੂਕ ਤਮਾਸ਼ਾ ਵੇਖ" ਰਿਹਾ ਹੈ। ੧੯੬੬ ਈਸਵੀ ਵਿਚ ਪੂਰਬੀ ਪੰਜਾਬ ਕਈ ਹਿੱਸਿਆਂ ਵਿਚ ਵੰਡਿਆ ਗਿਆ। ਸੁੰਗੜੇ ਪੰਜਾਬੀ ਸੂਬੇ ਵਿਚ ਦੋ ਵੇਰ ਲਿਸ਼ਕਾਂ ਆਈਆਂ। ਪਹਿਲੀ ਵੇਰ ਸਰਦਾਰ ਲਛਮਣ ਸਿੰਘ ਗਿੱਲ ਨੇ ੧੯੬੭ ਈਸਵੀ ਵਿਚ ਭਾਸ਼ਾ ਐਕਟ ਪੰਜਾਬ ਅਸੈਂਬਲੀ ਤੇ ਕੌਂਸਲ ਦੀ ਸਰਬ ਸੰਮਤੀ ਨਾਲ ਪਾਸ ਕਰਵਾਇਆ। ਦੂਜੀ ਵੇਰ ਗਿਆਨੀ ਜ਼ੈਲ ਸਿੰਘ ਜੀ ਨੇ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤੱਕ ਗੁਰੂ ਗੋਬਿੰਦ ਸਿੰਘ ਮਾਰਗ ਉਤੇ ਪੰਜਾਬੀਆਂ ਨੂੰ ਇਕਸੁਰ ਕਰਕੇ ਚਾਲੇ ਪਾਇਆ। ਇਸ ਮਾਰਗ ਦਾ ਖ਼ਾਕਾ ਦੀਨਾ ਕਾਂਗੜ ਦੀ ਸਰਵੇ ਪੁਸਤਕ ਵਿਚ ਭਾਸ਼ਾ ਵਿਭਾਗ ਨੇ ੧੯੬੯ ਈਸਵੀ ਵਿਚ ਉਲੀਕਿਆ ਸੀ। ਅਕਾਲੀ ਸਰਕਾਰਾਂ ਪਤਾ ਨਹੀਂ ਕਿਉਂ ਇਕਸੁਰ ਹੋ ਕੇ ਚੱਲਣ ਤੋਂ ਰਹਿ ਗਈਆਂ ਸਨ। ਮੁਖ ਮੰਤਰੀ ਦੀ ਸਿਖਿਆ ਮੰਤਰੀ ਨਾਲ ਮੀਚਾ ਨਹੀਂ ਮਿਲਦੀ ਸੀ। ਮੇਰਾ ਦੋਸਤ ਸਰਦਾਰ ਸੋਹਣ ਸਿੰਘ ਬਾਸੀ ਵੀ ਮੁਖ ਮੰਤਰੀ ਨਾਲ ਇਕਸੁਰ ਨਹੀਂ ਸੀ। ਪੰਜਾਬ ਦੀਆਂ ਕਾਂਗਰਸ ਸਰਕਾਰਾਂ ਦਿੱਲੀ ਸਰਕਾਰ ਦੇ ਦਬਦਬੇ ਨਾਲ ਇਕਸੁਰਤਾ ਵਿਚ ਚੱਲਣ ਦੀਆਂ ਆਦੀ ਹੋ ਗਈਆਂ ਸਨ। ਕੋਈ ਅਕਾਲੀ ਸਰਕਾਰ ਇਕਸੁਰ ਨਾ ਰਹੀ ਅਤੇ ਨਾ ਹੀ ਪੰਜ ਸਾਲ ਪੂਰੇ ਕਰਨ ਦੇ ਸਮਰਥ ਰਹੀ ਹੈ। ਕਾਂਗਰਸੀ ਸਰਕਾਰ ਪੰਜਾਂ ਦੀ ਬਜਾਏ ਛੇ ਸਾਲ ਵੀ ਕੱਟ ਗਈ। ਗੁਰੂ ਗੋਬਿੰਦ ਸਿੰਘ ਜੀ ਦਾ ਪੰਜ ਤਖ਼ਤਾਂ ਤੇ ਪੰਜਾਂ ਪਿਆਰਿਆਂ ਵਾਲਾ ਪੰਥ, ਡੰਡੀਆਂ ਵਿਚ ਚੱਲਣ ਦਾ ਆਦੀ ਬਣਦਾ ਆ ਰਿਹਾ ਹੈ। ਇਹ ਇਤਿਹਾਸਕ ਸੱਚਾਈ ਹੈ ਜੋ ਮੈਂ ਬਤੌਰ ਡਾਇਰੈਕਟਰ ਭਾਸ਼ਾ ਵਿਭਾਗ ਦੇ ਅੱਖੀਂ ਡਿੱਠੀ। ਸਰਦਾਰ ਗੁਰਨਾਮ ਸਿੰਘ ਜੀ ਦੀ ਅਕਾਲੀ ਸਰਕਾਰ ਨੂੰ ਪੰਜਾਬ ਦੀ ਰਾਜ-ਭਾਸ਼ਾ ਬਣਾਉਣ ਦੀ ਹਿੰਮਤ ਨਾ ਪਈ। ਸਰਦਾਰ ਸਾਹਿਬ ਅੰਮ੍ਰਿਤਸਰ ਦੇ ਚੁਣੇ ਹੋਏ ਵਿੱਤ ਮੰਤਰੀ ਸ੍ਰੀ ਬਲਦੇਵ ਪ੍ਰਕਾਸ਼ ਜੀ ਨੂੰ ਰਿਝਾਉਂਦੇ ਰਹੇ ਕਿ ਪੰਜਾਬੀ ਕਿਵੇਂ ਇਕਸੁਰਤਾ ਨਾਲ ਪੰਜਾਬ ਦੀ ਭਾਸ਼ਾ ਮੰਨੀ ਜਾਵੇ। ਪੰਜਾਬ ਵੱਢਿਆ-ਟੁੱਕਿਆ ਗਿਆ, ਪਰ ਅਜੇ ਵੀ ਜਸਟਿਸ ਗੁਰਨਾਮ ਸਿੰਘ ਜਿਹਾ ਸੁਝਵਾਨ ਮੁਖ ਮੰਤਰੀ ਹਿੱਕ ਦੇ ਜ਼ੋਰ ਨਾਲ ਚੱਲਣ ਤੋਂ ਝਿਜਕਦਾ ਰਿਹਾ। ਇਸ ਝਿਜਕ ਨੂੰ ਤੋੜਕੇ ਸ. ਲਛਮਣ ਸਿੰਘ ਗਿੱਲ ਨੇ ਦਿੱਲੀ ਦੀ ਸਰਕਾਰ ਨੂੰ ਮਨਾ ਕੇ ਪੰਜਾਬ ਭਾਸ਼ਾ ਬਿੱਲ ੧੯੬੭ ਈਸਵੀ ਵਿਚ ਪੰਜਾਬ ਅਸੈਂਬਲੀ ਪਾਸੋਂ ਸਰਬ ਸੰਮਤੀ ਨਾਲ ਪਾਸ ਕਰਵਾ ਲਿਆ।

ਸਰਦਾਰ ਗਿੱਲ ਸਬੱਬ ਨਾਲ ਮੇਰਾ ਅੱਠਵੀਂ ਜਮਾਤ ਦਾ ਹਮ-ਜਮਾਤੀ ਸੀ। ਉਸ ਨੂੰ ਮੇਰੇ ਨਾਲ ਪਿਆਰ ਸੀ; ਕਿਉਂਕਿ ਅੱਠਵੀਂ ਜਮਾਤ ਵਿਚ ਮੈਂ ਜਮਾਤ ਦਾ ਮਨੀਟਰ ਹੁੰਦਾ ਸਾਂ। ਮੇਰਾ ਗੂਹੜਾ ਸੰਬੰਧ ਇਸ ਕਰਕੇ ਵੀ ਬਣ ਗਿਆ ਸੀ ਕਿਉਂਕਿ ਉਹ ਮੇਰੇ ਪਿੰਡ ਦੇ ਨਜ਼ਦੀਕੀ ਘਰਾਂ ਵਿਚ ਮੰਗਿਆ ਗਿਆ ਸੀ। ਇਸ ਨਾਤੇ ਮੈਂ ਆਪਣੀ ਭਾਸ਼ਾ ਡਾਇਰੈਕਟਰੀ ਸਮੇਂ ਉਹਨਾਂ ਨੂੰ ਭਾਸ਼ਾ ਵਿਭਾਗ ਤੇ ਸਿਖਿਆ ਵਿਭਾਗ ਆਪਣੇ ਪਾਸ ਰੱਖਣ ਲਈ ਮੰਨਵਾ ਲਿਆ ਸੀ। ਇਹ ਸਰਦਾਰ ਲਛਮਣ ਸਿੰਘ ਦੀ ਵਡਿਆਈ ਹੈ ਕਿ ਉਸ ਨੇ ਦ੍ਰਿੜ੍ਹਤਾ ਦੀ ਜੁਗਤੀ ਨਾਲ ਸਰਦਾਰ ਗੁਰਨਾਮ ਸਿੰਘ ਜੀ ਤੋਂ ਮੁਖ ਮੰਤਰੀ ਦੀ ਸੀਟ ਖੋਹ ਲਈ ਸੀ। ਜੋੜ-ਤੋੜ ਦੀ ਜੁਗਤ ਸਰਦਾਰ ਲਛਮਣ ਸਿੰਘ ਜੀ ਨੂੰ ਦਿੱਲੀ ਦੀ ਠੇਕੇਦਾਰੀ ਨੇ ਸਿਖਾ ਲਈ ਸੀ। ਇਸ ਜੁਗਤੀ ਨੇ ਉਸ ਨੂੰ ਮਣ ਬਖ਼ਸ਼ਿਆ ਕਿ ਭਾਸ਼ਾ ਐਕਟ ਸਰਬ ਸੰਮਤੀ ਨਾਲ ਪ੍ਰਵਾਨ ਕਰਾਉਣ ਵਿਚ ਸਫਲ ਰਿਹਾ। ਉਸ ਸਮੇਂ ਤਾਂ ਉਸ ਦੀ ਰੜਕ-ਬੜਕ ਨਿਰਾਲੀ ਹੋ ਕੇ ਲਿਸ਼ਕ ਪਈ ਸੀ। ਉਸਦੀਆਂ ਪੰਜਾਬੀ ਸੇਵਾ ਦੀਆਂ ਘਾਲਾਂ ਸਾਹਮਣੇ ਲਾਈਆਂ ਤਸਵੀਰਾਂ ਤੋਂ ਪ੍ਰਗਟ ਹੁੰਦੀਆਂ ਹਨ।

ਭਾਸ਼ਾ ਐਕਟ ਦਾ ਉਤਾਰਾ ਹੇਠਾਂ ਦਰਜ ਕਰਦਾ ਹਾਂ, ਤਾਂ ਜੋ ਸ਼ੁੱਧ ਰੂਪ ਵਿਚ ਪੰਜਾਬੀ ਭਾਸ਼ਾ ਸੰਬੰਧੀ ਉਸ ਦੀ ਸੂਝ ਸਿਆਣਪ ਦਾ ਲਿਸ਼ਕਾਰਾ ਮਿਲ ਸਕੇ। ਪੰਜਾਬੀ ਬਿੱਲ ਪੰਜਾਬ ਅਸੈਂਬਲੀ ਵਿਚ ਪੇਸ਼ ਕਰਦਿਆਂ ਸ. ਲਛਮਣ ਸਿੰਘ ਜੀ ਨੇ ਸਪਸ਼ਟ ਬੋਲ ਬੋਲੇ। ਇਹਨਾਂ ਸ਼ਬਦਾਂ ਕਾਰਨ ਸਰਦਾਰ ਲਛਮਣ ਸਿੰਘ ਗਿੱਲ ਦਾ ਨਾਮ ਪੰਜਾਬੀ ਸੰਸਾਰ ਵਿਚ ਸਦਾ ਸਤਿਕਾਰਿਆ ਜਾਂਦਾ ਰਹੇਗਾ :

"ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਦਾ ਦਿਨ ਭਾਗਾਂ ਵਾਲਾ ਦਿਨ ਹੈ। ਅੱਜ ਅਸੀਂ ਸਾਰਾ ਹਾਊਸ ਬਾਰਾਂ ਸੌ ਸਾਲ ਤੋਂ ਬਾਅਦ, ਪੰਜਾਬੀ ਮਾਂ ਨੂੰ ਜੋ ਦਰਜਾ ਮਿਲਣਾ ਚਾਹੀਦਾ ਸੀ, ਉਸ ਨੂੰ ਅੱਜ ਅਸੀਂ ਉਹ ਦਰਜਾ ਦਿਵਾਉਣ ਲੱਗੇ ਹਾਂ। ਮੈਂ ਸਮਝਦਾ ਹਾਂ ਕਿ ਇਹ ਬਿੱਲ ਪਾਸ ਹੋਣ ਉਤੇ ਸਾਰਾ ਪੰਜਾਬ ਵਧਾਈ ਦੇਣ ਵਾਸਤੇ ਤਿਆਰ ਹੋਏਗਾ; ਕਿਉਂਕਿ ਸਾਰੇ ਪੰਜਾਬ ਦੀ ਇਹ ਤੀਬਰ ਇੱਛਾ ਸੀ ਕਿ ਬਿੱਲ ਜਿਸ ਵੇਲੇ ਪੰਜਾਬ ਰੀ-ਆਰਗੇਨਾਈਜ਼ ਹੋਇਆ ਉਸ ਵੇਲੇ ਆ ਜਾਂਦਾ ਕਿਉਂਕਿ ਇਸੇ ਨਿਸ਼ਾਨੇ ਲਈ ਪੰਜਾਬ ਦੀ ਵੰਡ ਹੋਈ ਸੀ। ਇਹ ਬੋਲੀ ਸ਼ੇਖ਼ ਫ਼ਰੀਦ ਦੀ ਹੈ ਜੋ ਇਕ ਰੂਹਾਨੀ ਫ਼ਕੀਰ ਸੀ। ਉਹਨਾਂ ਨੇ ਇਸ ਬੋਲੀ ਦੀ ਭਾਰੀ ਸੇਵਾ ਕੀਤੀ। ਇਸ ਬਾਰਾਂ ਸੌ ਸਾਲਾਂ ਦੇ ਵਿਚ ਇਹ ਬੋਲੀ ਆਪਣੇ ਜੁਦਾ ਰੰਗ-ਰੂਪ ਦੇ ਵਿਚ ਸਾਹਮਣੇ ਆਉਂਦੀ ਰਹੀ। ਅੱਜ ਬਾਰਾਂ ਕਰੋੜ ਲੋਕ ਪੰਜਾਬੀ ਬੋਲਦੇ ਹਨ। ਛੇ ਕਰੋੜ ਪਾਕਿਸਤਾਨ ਦੇ ਲੋਕ ਅਤੇ ਛੇ ਕਰੋੜ ਇਥੇ ਦੇ ਲੋਕ ਬੋਲਦੇ ਹਨ। ਐਸੀ ਪਿਆਰੀ ਬੋਲੀ ਨੂੰ ਬਹੁਤ ਚਿਰ ਪਹਿਲਾਂ ਇਹ ਜਗ੍ਹਾ ਮਿਲ ਜਾਣੀ ਚਾਹੀਦੀ ਸੀ। ਵੈਸੇ ਤਾਂ ਕਹਿੰਦੇ ਹਨ ਰੂੜੀ ਦੀ ਵੀ ਬਾਰਾਂ ਸਾਲਾਂ ਮਗਰੋਂ ਸੁਣੀ ਜਾਂਦੀ ਹੈ। ਇਸ ਗਰੀਬ ਮਾਂ ਦੀ ਬਾਰਾਂ ਸੌ ਸਾਲ ਬਾਦ ਸੁਣੀ ਗਈ। ਇਹ ਕਿਸੇ ਮਜ਼ਹਬ ਨਾਲ ਤੁਅੱਲਕ ਨਹੀਂ ਰੱਖਦੀ। ਇਸ ਦੀ ਸੇਵਾ ਕਰਨ ਵਾਲਿਆਂ ਵਿਚ ਕਿਸ ਕਿਸ ਦਾ ਮੈਂ ਨਾਂ ਲਵਾਂ। ਵਾਰਿਸ ਸ਼ਾਹ ਦਾ ਨਾਮ ਸਭ ਨੂੰ ਪਤਾ ਹੈ। ਅੱਜ ਕਲ੍ਹ ਦੇ ਵਕਤਾਂ ਵਿਚ ਮੈਂ ਕਿਸ ਰਾਈਟਰ ਦਾ ਨਾਮ ਲਵਾਂ, ਬਹੁਤ ਸਾਰੇ ਹਨ। ਬਲਕਿ ਮੈਂ ਤਾਂ ਅੱਗੇ ਵੀ ਜਾਂਦਾ ਹਾਂ। ਇਸ ਪੰਜਾਬ ਦੇ ਦਰਿਆਵਾਂ ਦੇ ਕੰਢਿਆਂ ਉਤੇ ਜੋ ਵੇਦ ਰਚੇ ਗਏ, ਇਹ ਵੀ ਉਸੇ ਪੰਜਾਬੀ ਬੋਲੀ ਵਿਚ ਸਨ ਜਿਹੜੀ ਉਸ ਵੇਲੇ ਸੰਸਕ੍ਰਿਤ ਦੇ ਰੂਪ ਵਿਚ ਪ੍ਰਚਲਤ ਸੀ। ਇਸ ਵਾਸਤੇ ਇਹ ਪੰਜਾਬੀ ਦੀ ਮੰਗ ਕੋਈ ਮਜ਼ਹਬ ਦੇ ਨਾਮ ਉਤੇ ਨਹੀਂ ਸੀ। ਇਸ ਹਿਸਾਬ ਇਹ ਕਿਸੇ ਮਜ਼ਹਬ ਨਾਲ ਤੁਅੱਲਕ ਨਹੀਂ ਰੱਖਦੀ। ਭਾਵੇਂ ਕੁਝ ਲੋਕਾਂ ਨੇ ਇਸ ਨੂੰ ਮਜ਼ਹਬ ਦੇ ਨਾਂ ਉਤੇ ਉਭਾਰਿਆ ਔਰ ਦੂਸਰੇ ਭਰਾਵਾਂ ਨੇ ਇਸ ਦੇ ਨਾਲ ਮਜ਼ਹਬੀ ਬਿਨਾਅ ਉਤੇ ਹੀ ਦੁਸ਼ਮਣੀ ਕੀਤੀ।

ਰੀ-ਆਰਗੇਨਾਈਜੇਸ਼ਨ ਹੋਣ ਦੇ ਬਾਅਦ ਸਰਕਾਰ ਜੋ ਬਣੀ ਸੀ ਉਸ ਸਰਕਾਰ ਦੇ ਬਣਾਉਣ ਵਿਚ ਮੇਰਾ ਵੀ ਹੱਥ ਸੀ। ਇਹ ਤਵੱਕੋ ਕੀਤੀ ਜਾਂਦੀ ਸੀ ਕਿ ਉਹ ਬੋਲੀ ਦੇ ਮਸਲੇ ਨੂੰ ਬਹੁਤ ਜਲਦੀ ਹੱਲ ਕਰੇਗੀ ਤਾਂ ਜੋ ਇਸ ਬੋਲੀ ਨਾਲ ਇਤਨੀ ਦੇਰ ਤੋਂ ਜੋ ਜ਼ਿਆਦਤੀ ਤੇ ਅਨਿਆਇ ਹੁੰਦਾ ਰਿਹਾ, ਉਹ ਰੁਕ ਜਾਏਗਾ। ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹ ਵੀ ਪੁਲੀਟੀਕਲ ਝਗੜਿਆਂ ਕਰਕੇ ਕਿਸੇ ਹੋਰ ਪਾਸੇ ਪਏ ਰਹੇ। ਅੱਜ ਮੈਂ ਸਮੂਹ ਹਾਊਸ ਨੂੰ ਪ੍ਰੇਰਨਾ ਕਰਦਾ ਹਾਂ ਇਸ ਪਾਸੇ ਬੈਠਣ ਵਾਲਿਆਂ ਨੂੰ ਵੀ, ਮੈਂ ਸਾਰੇ ਹਾਊਸ ਨੂੰ ਕਹਿੰਦਾ ਹਾਂ ਕਿ ਇਹ ਬਿੱਲ ਕੋਈ ਕੰਟਰੋਵਰਸ਼ਲ ਬਿਲ ਨਹੀਂ। ਇਸ ਦੇ ਨਾਲ ਕਿਸੇ ਮਜ਼੍ਹਬ ਦਾ ਤੁਅੱਲਕ ਨਹੀਂ ਜਿਹੜੀ ਆਪਣੀ ਸਟੇਟ ਦੀ ਬੋਲੀ ਹੈ, ਇਸ ਵਿਚ ਅਸੀਂ ਚੰਗੀ ਤਰ੍ਹਾਂ ਐਕਸਪ੍ਰੈਸ ਕਰ ਸਕਾਂਗੇ, ਚੰਗੀ ਤਰ੍ਹਾਂ ਲਿਖ ਸਕਾਂਗੇ। ਦੂਜਿਆਂ ਨੂੰ ਚੰਗੀ ਤਰ੍ਹਾਂ ਸਮਝਾ ਸਕਾਂਗੇ। ਖ਼ੁਦ ਸਮਝ ਸਕਾਂਗੇ, ਉਹ ਤੁਹਾਡੇ ਸਾਹਮਣੇ ਹੈ। ਉਸ ਦੇ ਵਿਚ ਕੋਈ ਝਗੜੇ ਵਾਲੀ ਗੱਲ ਨਹੀਂ। ਸਪੀਕਰ ਸਾਹਿਬ ਬੜੀ ਛੋਟੀ ਜਿਹੀ ਗੱਲ ਹੈ। ਸਾਰੀਆਂ ਸਟੇਟਾਂ ਦੇ ਬਿਲ ਮੈਂ ਦੇਖੇ ਹਨ। ਮੈਂ ਬੰਗਾਲ ਵਿਚ ਬੰਗਾਲੀ ਨੂੰ ਲਾਗੂ ਕਰਨ ਵਾਲੇ ਬਿਲ ਨੂੰ ਦੇਖਿਆ ਹੈ। ਹਿੰਦੀ ਨੂੰ ਮੈਂ ਬਿਹਾਰ ਵਿਚ ਲਾਗੂ ਹੁੰਦੇ ਦੇਖਿਆ ਹੈ। ਇਸ ਵਾਸਤੇ ਕਹਿ ਰਿਹਾ ਹਾਂ ਕਿ ਉਸੇ ਤਰ੍ਹਾਂ ਉਸੇ ਲਾਈਨ ਦੇ ਉਤੇ ਇਹ ਬਿੱਲ ਤੁਹਾਡੇ ਸਾਹਮਣੇ ਪੇਸ਼ ਹੈ। ਮੈਂ ਆਪ ਪਾਸ ਅਪੀਲ ਕਰਦਾ ਹਾਂ ਕਿ ਸਾਰੇ ਇਸ ਨੂੰ ਯੂਨੀਵਰਸਿਲੀ ਪਾਸ ਕਰੋ। ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਸਾਰੇ ਦੇ ਸਾਰੇ ਇਸ ਨੂੰ ਮਨਜ਼ੂਰ ਕਰੋਗੇ।"

**—ਲਛਮਣ ਸਿੰਘ**

ਇਸ ਉਤੇ ਸਮੂਹ ਪਾਰਟੀਆਂ ਦੇ ਲਗਪਗ ਦੋ ਦਰਜਨ ਮੈਂਬਰ ਬੋਲੇ ਅਤੇ ਇਹ ਬਿਲ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ। ਸਪੀਕਰ ਜੀ ਨੇ ਅੰਤਲੇ ਸ਼ਬਦਾਂ ਵਿਚ ਇਸ ਤਰ੍ਹਾਂ ਧੰਨਵਾਦ ਕੀਤਾ :

"ਮੈਂ ਹਾਊਸ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਆਪ ਨੇ ਬੜੀ ਖੁਸ਼-ਅਸਲੂਬੀ ਨਾਲ ਬਿੱਲ ਨੂੰ ਪਾਸ ਕੀਤਾ ਹੈ। ਜਿਸ ਦੇ ਨਾਲ ਮੈਂ ਪੰਜਾਬੀਆਂ ਦੇ ਬੜੇ ਅੱਛੇ ਭਾਗ ਸਮਝਦਾ

ਹਾਂ ਕਿ ਇਸ ਬਿੱਲ ਦੇ ਪਾਸ ਹੋ ਜਾਣ ਨਾਲ ਉਹਨਾਂ ਦੀ ਮਾਂ ਬੋਲੀ ਨੇ ਸੂਬੇ ਵਿਚ ਆਪਣਾ ਸਥਾਨ ਪ੍ਰਾਪਤ ਕੀਤਾ ਹੈ। ਮੈਂ ਪੰਜਾਬ ਗੌਰਮਿੰਟ ਨੂੰ, ਸਾਰੇ ਵਿਧਾਇਕਾਂ ਨੂੰ ਔਰ ਪੰਜਾਬ ਦੇ ਲੋਕਾਂ ਨੂੰ ਦਿਲੀ ਮੁਬਾਰਕਬਾਦ ਦਿੰਦਾ ਹਾਂ ਔਰ ਮੈਂ ਆਸ ਕਰਦਾ ਹਾਂ ਕਿ ਸਾਰੇ ਰਲਕੇ ਮਾਤ੍ਰੀ ਭਾਸ਼ਾ ਨੂੰ ਪੂਰੀ ਤਰੱਕੀ ਦੇਣਗੇ ਅਤੇ ਇਸਦੇ ਨਾਲ ਆਪਣਾ ਸਿਰ ਉੱਚਾ ਕਰਨਗੇ।"

**—ਲੇਫ: ਕਰਨਲ ਸ. ਜੋਗਿੰਦਰ ਸਿੰਘ ਮਾਨ**

ਇਸ ਤਰ੍ਹਾਂ ਪੰਜਾਬੀ ਪੰਜਾਬ ਦੀ ਰਾਜ-ਭਾਸ਼ਾ ਦਸੰਬਰ ੧੯੬੭ ਈ: ਵਿਚ ਬਣੀ। ਪੰਜਾਬ ੧੯੬੭ ਦੇ ਗਜ਼ਟ ਮੁਤਾਬਿਕ "ਪੰਜਾਬੀ ਭਾਸ਼ਾ ਬਿਲ" ਪਾਸ ਹੋਇਆ। 'ਪੰਜਾਬ ਤੇ ਪੰਜਾਬੀ' ਦੀ ਪ੍ਰਵਾਨਗੀ ਦੀ ਸੰਖਿਪਤ ਦਾਸਤਾਨ ਇਸ ਪ੍ਰਕਾਰ ਨਿਖੇੜੀ ਜਾ ਸਕਦੀ ਹੈ। ਪੰਜਾਬੀ ਸੰਬੰਧੀ ਰਾਜ ਪੱਧਰ ਉਤੇ ਕਾਰਜ, ਭਾਰਤ ਦੀਆਂ ਸਭ ਜ਼ਬਾਨਾਂ ਨਾਲੋਂ ਪਹਿਲਾਂ ਆਰੰਭ ਹੋਇਆ ਪਰ ਪੰਜਾਬੀ ਨੂੰ ਐਕਟ ਦੁਆਰਾ ਰਾਜ-ਭਾਸ਼ਾ ਬਣਨ ਲਈ ਸਮਾਂ ਸਭ ਤੋਂ ਪਿਛੋਂ ਮਿਲਿਆ।

ਪੰਜਾਬੀ ਨੂੰ ਰਾਜ ਭਾਸ਼ਾ ਬਣਾਉਣ ਦਾ ਸੁਪਨਾ ਮਹਾਰਾਜਾ ਰਾਜਿੰਦਰ ਸਿੰਘ ਪਟਿਆਲਾ ਨੇ ੧੯੦੦ ਈਸਵੀ ਵਿਚ ਲਿਆ ਸੀ। ਉਹਨਾਂ ਦੀ ਅੰਤਰੀ ਚਾਹਨਾ ਨੂੰ ਸਾਕਾਰ ਕਰਨ ਲਈ ਰਾਮਿੰਗਟਨ ਕੰਪਨੀ ਨੇ ਪੰਜਾਬੀ ਟਾਈਪ-ਰਾਈਟਰ ਦੀ ਮਸ਼ੀਨ ਤਿਆਰ ਕਰਕੇ ਭੇਟ ਕੀਤੀ। ਉਹਨਾਂ ਨੇ ਇਹ ਟਾਈਪ ਮਸ਼ੀਨ ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ਦੇ ਗੁਰ-ਦੁਆਰਾ ਸਾਹਿਬ ਨੂੰ ਦੇ ਦਿਤੀ ਅਤੇ ਇਸ ਦੀ ਵਰਤੋਂ ਕਰਨ ਦਾ ਹੁਕਮ ਦਿਤਾ। ਮਹਾਰਾਜਾ ਰਾਜਿੰਦਰ ਸਿੰਘ ਉਦੋਂ ਸਿੰਘ ਸਭਾ ਪਟਿਆਲਾ ਦੇ ਪ੍ਰਧਾਨ ਸਨ। ਇਸ ਟਾਈਪ-ਰਾਈਟਰ ਦੀ ਵਰਤੋਂ ਹੋਈ ਜਾਂ ਨਹੀਂ, ਇਸ ਸੰਬੰਧੀ ਕੋਈ ਜਾਣਕਾਰੀ ਨਹੀਂ ਮਿਲਦੀ। ਮਹਾਰਾਜਾ ਰਾਜਿੰਦਰ ਸਿੰਘ ਜੀ ਪਿਛੋਂ ਭੂਪਿੰਦਰ ਸਿੰਘ ਜੀ ਮਹਾਰਾਜਾ ਬਣੇ। ਜਦੋਂ ਉਹਨਾਂ ਨੇ ਬਾਲਗ ਹੋ ਕੇ ਰਾਜ-ਭਾਗ ਸੰਭਾਲਿਆ ਤਾਂ ਨਾਲ ਦੀ ਨਾਲ ਪੰਜਾਬੀ ਨੂੰ ਰਾਜ-ਭਾਸ਼ਾ ਦਾ ਦਰਜਾ ਦੇ ਦਿਤਾ। ਮਹਾਰਾਜਾ ਭੂਪਿੰਦਰ ਸਿੰਘ ਬਾ-ਰੋਹਬ ਮਹਾਰਾਜਾ ਸੀ। ਉਹ ਜੋ ਆਦੇਸ਼ ਜ਼ਬਾਨੀ ਦੇ ਦਿੰਦਾ, ਉਸ ਉਤੇ ਅਮਲ ਸ਼ੁਰੂ ਹੋ ਜਾਂਦਾ ਸੀ। ਉਹਨਾਂ ਨੇ ੧੯੧੧ ਈਸਵੀ ਵਿਚ ਸ਼ਾਹੀ ਫੁਰਮਾਨ ਦੁਆਰਾ ਪੰਜਾਬੀ ਨੂੰ ਰਾਜ-ਭਾਸ਼ਾ ਦਾ ਦਰਜਾ ਦਿਤਾ। ੧੯੧੨ ਈਸਵੀ ਵਿਚ ਉਹਨਾਂ ਗੁਰਮੁਖੀ ਲਿਪੀ ਤੇ ਪੰਜਾਬੀ ਜ਼ਬਾਨ ਜ਼ਰੂਰੀ ਕਰਾਰ ਦੇ ਦਿਤੀ। ਇਸ ਆਦੇਸ਼ ਦੀ ਪੈਰਵੀ ਕਰਦਿਆਂ ਅਕਾਉਂਟੈਂਟ ਜਨਰਲ, ਪਟਿਆਲਾ ਨੂੰ ਤਾਕੀਦ ਕਰ ਦਿਤੀ। ੨੬ ਅਪ੍ਰੈਲ ੧੯੧੨ ਈਸਵੀ ਨੂੰ ਤਿੰਨ ਮਹੀਨਿਆਂ ਦੇ ਅੰਦਰ ਪੰਜਾਬੀ ਲਾਗੂ ਕਰਨ ਦੀ ਹਮਾਇਤ ਵਿਚ ਹੁਕਮ ਜਾਰੀ ਕੀਤੇ ਤੇ ਹਦਾਇਤ ਦਿਤੀ ਕਿ ਪੰਜਾਬੀ ਜਾਰੀ ਹੋ ਜਾਵੇ। ਜਿਹੜੇ ਕਰਮਚਾਰੀ ਢਿੱਲ ਕਰਨਗੇ, ਉਹਨਾਂ ਦੀ ਤਨਖਾਹ ਤਿੰਨ ਮਹੀਨਿਆਂ ਪਿਛੋਂ ਬੰਦ ਹੋ ਜਾਏਗੀ।

ਮਹਾਰਾਜਾ ਭੂਪਿੰਦਰ ਸਿੰਘ ਜੀ ਇਸ ਹੁਕਮ ਪਿਛੋਂ ਯੂਰਪ ਦੇ ਦੌਰੇ 'ਤੇ ਚਲੇ ਗਏ। ਰਿਆਸਤੀ ਅਹਿਲਕਾਰ ਸੁਭਾਅ ਕਰਕੇ ਖੜੇ, ਖਾਲਸੇ ਦਾ ਹੁਕਮ ਮੰਨਦੇ ਹਨ।

ਮਹਾਰਾਜਾ ਵਿਦੇਸ਼ਾਂ ਵਿਚ ਚਲਾ ਗਿਆ ਤੇ ਹੁਕਮ ਫ਼ਾਈਲ ਵਿਚ ਪਿਆ ਰਹਿ ਗਿਆ। ੧੯੧੪ ਈਸਵੀ ਨੂੰ ਪਹਿਲੀ ਵੱਡੀ ਜੰਗ ਲਗ ਗਈ ਅਤੇ ਮਹਾਰਾਜਾ ਭੂਪਿੰਦਰ ਸਿੰਘ ਨੇ ਫੌਜੀ ਭਰਤੀ ਦੀ ਜ਼ਿੰਮੇਵਾਰੀ ਸੰਭਾਲ ਲਈ। ਜਦੋਂ ਕੌਮ ਨੇ ਜੂਝਣਾ ਹੋਵੇ ਤਾਂ ਹੋਰ ਕਾਰਜ ਅਵੱਸ਼ ਅਟਕ ਜਾਂਦੇ ਹਨ। ਪੰਜਾਬੀ ਰਹਿੰਦੀ ਰਹਿੰਦੀ ਰਹਿ ਗਈ ਤੇ ਮਹਾਰਾਜਾ ਭੂਪਿੰਦਰ ਸਿੰਘ ਜੀ ਚਲਦੇ ਬਣੇ "ਜਿਧਰ ਗਿਆ ਬਾਣੀਆ ਉਧਰੇ ਗਿਆ ਵਪਾਰ" ਵਾਲੀ ਗੱਲ ਹੋਈ। ਸਿਆਣੇ ਤੇ ਅਨੁਭਵੀ ਲੋਕ ਸਮਝਦੇ ਸਨ ਕਿ ਕੋਈ ਜ਼ਬਾਨ ਲਿਖਣੀ ਨਹੀਂ ਆ ਸਕਦੀ ਜਿੰਨੀ ਦੇਰ ਤਕ ਉਹ ਸਿਖਿਆ ਦੇ ਮਾਧਿਅਮ ਵਜੋਂ ਜ਼ਰੀਆ ਤਾਲੀਮ ਨਹੀਂ ਬਣਦੀ। ਸਕੂਲਾਂ ਵਿਚ ਲਿਖਣ ਪੜ੍ਹਨ ਦਾ ਜ਼ਰੀਆ ਉਰਦੂ ਹੋਵੇ ਤਾਂ ਪੰਜਾਬੀ ਜ਼ੁਬਾਨ ਦਿਲ-ਦਿਮਾਗ਼ ਵਿਚ ਕਿਵੇਂ ਸਮਾ ਸਕਦੀ ਸੀ। ਇਹ ਵਡਿਆਈ ਵੀ ਮਹਾਰਾਜਾ ਯਾਦਵਿੰਦਰ ਸਿੰਘ ਜੀ ਪਟਿਆਲਾ ਨੇ ੧੯੪੨ ਈਸਵੀ ਵਿਚ ਪ੍ਰਾਪਤ ਕੀਤੀ ਜਦੋਂ ਸਮੂਹ ਰਿਆਸਤ ਦੇ ਸਕੂਲਾਂ ਵਿਚ ਪੜ੍ਹਾਈ ਦਾ ਆਰੰਭ ਪੰਜਾਬੀ ਦੁਆਰਾ ਸ਼ੁਰੂ ਕੀਤਾ ਗਿਆ। ਇਹ ਪਛੜੀ ਹੋਈ ਸ਼ੋਭਾ ਸੀ, ਕਿਉਂਕਿ ਬ੍ਰਿਟਿਸ਼ ਸਰਕਾਰ ਦੇ ੧੯੩੫ ਈਸਵੀ ਦੇ ਐਕਟ ਨੇ ਸਮੂਹ ਪੰਜਾਬ ਵਿਚ ਹਿੰਦੂ, ਮੁਸਲਮਾਨ, ਸਿੱਖ ਤੇ ਈਸਾਈਆਂ ਨੂੰ ਅੱਡੋ ਅੱਡ ਕੈਂਪਾਂ ਵਿਚ ਖੜੇ ਕਰ ਦਿਤਾ ਸੀ। "ਕੋਈ ਨਾ ਪੂਛੇ ਬਾਤ ਜਦ ਵੇਲਾ ਵਕਤ ਵਿਹਾਤ" ਇਹ ਅਗੰਮੀ ਬੋਲ ਸ਼ਹਾਬੁਦੀਨ ਸਪੀਕਰ ਪੰਜਾਬ ਕੌਂਸਲ ਨੇ ਬੋਲੇ ਸਨ। ਉਹਨਾਂ ਨੇ ੧੯੨੬-੨੭ ਈਸਵੀ ਵਿਚ ਸਿੱਖ ਰਿਆਸਤਾਂ ਦੇ ਮਹਾਰਾਜਿਆਂ ਤੇ ਵਿਸ਼ੇਸ਼ ਕਰਕੇ ਮਹਾਰਾਜਾ ਪਟਿਆਲਾ ਨੂੰ ਕਹੇ ਸਨ। ੧੯੩੫ ਈ: ਦੇ ਐਕਟ ਦੇ ਲਾਗੂ ਹੋ ਜਾਣ ਲਈ ਪੰਜਾਬੀ ਲੋਕ ਫਿਰਕੇਦਾਰੀ ਨੇ ਵੰਡ ਦਿਤੇ।

ਪੰਜਾਬ ਤੇ ਪੰਜਾਬੀਅਤ ਦੀ ਥਾਂ ਮੁਸਲਮਾਨਾਂ, ਹਿੰਦੂਆਂ, ਸਿੱਖਾਂ, ਈਸਾਈਆਂ ਤੇ ਐਂਗਲੋ ਇੰਡੀਅਨ ਦੇ ਫਿਰਕਿਆਂ ਵਿਚ ਉੱਘੜ ਪਈ ! ਸਿੱਖਾਂ ਨੂੰ ਫੋਕਾ ਮਾਣ ਸੀ ਕਿ ਪੰਜਾਬ ਦੀ ਕੁਲ ਜ਼ਮੀਨ ਦਾ ੪੦% ਕਬਜ਼ਾ ਸਿੱਖਾਂ ਦੇ ਹਲਾਂ ਹੇਠ ਚਲਦਾ ਸੀ। ਪੰਜਾਬ ਦੀ ਜ਼ਮੀਨ ਦੀ ਮਾਲਕੀ ਤੇ ਫ਼ੌਜ ਸਿੱਖ ਫੌਜੀਆਂ ਦੇ ਹੰਕਾਰ ਦਾ ਵਿਖਾਲਾ ਸੀ। ਫ਼ਿਰਕੇਦਾਰਾਨਾ ਵੰਡ ਨੇ ਸਿੱਖਾਂ ਨੂੰ ਮਧੋਲ ਦਿਤਾ। ਅਕਾਲੀ ਲਹਿਰ ਦੀਆਂ ਬੇਮਿਸਾਲ ਕੁਰਬਾਨੀਆਂ ਨੇ ਸਿੱਖਾਂ ਨੂੰ ਚਮਕਾਇਆ। ਇਥੋਂ ਤਕ ਕਿ ਪੰਡਿਤ ਮਦਨ ਮੋਹਨ ਮਾਲਵੀਆ ਜੀ ਨੇ ਹਰੇਕ ਹਿੰਦੂ ਘਰਾਣੇ ਨੂੰ ਆਪਣਾ ਵੱਡਾ ਲੜਕਾ ਸਿੱਖ ਬਣਾਉਣ ਲਈ ਪ੍ਰੇਰਨਾ ਦਿਤੀ। ਮਹਾਤਮਾ ਗਾਂਧੀ ਤੇ ਪੰਡਿਤ ਨਹਿਰੂ ਲਾਹੌਰ ਕਾਨਫਰੰਸ ਸਮੇਂ ਸਿੱਖਾਂ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਨੂੰ ਮਿਲਣ ਲਈ 'ਅਕਾਲੀ ਅਖ਼ਬਾਰ' ਲਾਹੌਰ ਦੀ ਸੜਕ ਉਤੇ ਖੜ੍ਹੇ ਰਹੇ; ਕਿਉਂਕਿ ਬਾਬਾ ਜੀ ਦਸਤਾਰ ਸਜਾ ਰਹੇ ਸਨ। ਤਿਆਰ-ਬਰ-ਤਿਆਰ ਖਾਲਸਾ, ਦਸਤਾਰ ਸਜਾਉਣ ਤੋਂ ਪਹਿਲਾਂ ਮੁਲਾਕਾਤ ਦੀ ਆਗਿਆ ਦੇਣਾ ਮੁਨਾਸਿਬ ਨਹੀਂ ਸਮਝਿਆ ਕਰਦਾ ਸੀ। ਖਾਲਸੇ ਦੀ ਅਜਿਹੀ ਸੱਜ-ਧੱਜ ਨੂੰ ਧੁੰਦਲਾਉਣ ਲਈ ਅੰਗਰੇਜ਼ੀ ਸਰਕਾਰ, ਮੁਸਲਮਾਨ ਜ਼ਿਮੀਦਾਰਾਂ ਤੇ ਹਿੰਦੂ ਜਾਟਾਂ ਨੂੰ ਉਕਸਾਉਣ ਲਗ ਪਈ। ਉਚੋਂ ਤਾਲੀਮੀ ਖੇਤਰ ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਪੰਜਾਬ ਦੇ ਕਾਲਜਾਂ ਵਿਚੋਂ ਸਿਰਕੱਢ ਸੀ। ਅਕਾਲੀ ਦਲ ਸਮੂਹ ਸਿਆਸੀ ਦਲਾਂ ਵਿਚੋਂ ਸ਼ਾਨਦਾਰ ਰਵਾਇਤਾਂ ਦਾ ਮਾਲਕ ਸੀ ਅਤੇ ਸਿੰਘ ਲੀਡਰ ਬਾਬਾ ਖੜਕ ਸਿੰਘ ਤੇ ਮਾਸਟਰ ਤਾਰਾ ਸਿੰਘ ਹਿੰਦੁਸਤਾਨ ਭਰ ਵਿਚ ਸ਼ੁਹਰਤ ਦੇ ਮਾਲਕ ਸਨ।

ਸਰਹੱਦ ਦੇ ਪਠਾਨ, ਪੋਠੋਹਾਰ ਦੇ ਮੁਸਲਮਾਨ, ਰਚਨਾ ਦੁਆਬ ਦੇ ਮੱਝਾਂ ਦੇ ਛੇੜੂ, ਮੁਲਤਾਨ, ਮਿੰਟਗੁਮਰੀ ਦੇ ਜਾਂਗਲੀ ਸਰਦਾਰਾਂ ਨੂੰ ਅਧੀਨਗੀ ਨਾਲ 'ਫ਼ਤਹਿ' ਬੁਲਾਉਣਾ ਸ਼ੋਭਾ ਤੇ ਵਡਿਆਈ ਸਮਝਦੇ ਸਨ। ਚਾਲਬਾਜ਼ ਅੰਗਰੇਜ਼ਾਂ ਨੇ ਮੁਸਲਮਾਨਾਂ ਨੂੰ ਆਬਾਦੀ ਦੀ ਬਹੁਤਾਤ ਕਰਕੇ ਤੇ ਹਿੰਦੂਆਂ ਨੂੰ ਸ਼ਹਿਰਾਂ ਦੀ ਸਰਮਾਏਦਾਰੀ ਕਾਰਨ, ਈਸਾਈਆਂ ਤੇ ਐਂਗਲੋ ਇੰਡੀਅਨ ਹਕੂਮਤ ਦੇ ਵਫ਼ਾਦਾਰੀ ਕਾਰਨ ਸਿੱਖਾਂ ਤੋਂ ਉੱਚੇ ਹੋਣ ਦਾ ਅਹਿਸਾਸ ਜਗਾਉਣ ਦੀ ਕਮਾਲ ਦੀ ਚਾਲਬਾਜ਼ੀ ਦਾ ਵਿਖਾਲਾ ਕੀਤਾ। ਆਜ਼ਾਦੀ ਦੇਣ ਤੋਂ ਤਾਂ ਅੰਗਰੇਜ਼ੀ ਹਕੂਮਤ ਦੀਆਂ ਅੱਖਾਂ ਕੈਰੀਆਂ ਸਨ। ਮੁਸਲਮਾਨਾਂ ਨੂੰ ਪਾਕਿਸਤਾਨ ਬਣਨ ਦਾ ਗਰੂਰ ਭਰਿਆ ਅਹਿਸਾਸ ਹੋਣਾ ਸ਼ੁਰੂ ਹੋ ਗਿਆ ਸੀ। ਹਿੰਦੂਆਂ ਵਿਚ ਭਵਿੱਖ ਦੇ ਭਾਰਤ ਰਾਜ ਦਾ ਗੁਮਾਨ ਹੋਣਾ ਸ਼ੁਰੂ ਹੋ ਚੁਕਾ ਸੀ। ੧੯੪੭ ਈਸਵੀ ਸਿੱਖਾਂ ਲਈ ਸਭ ਤੋਂ ਜ਼ਿਆਦਾ ਖ਼ਤਰਨਾਕ ਸਾਬਤ ਹੋਈ। ਵਡੇ ਵਡੇ ਮੁਰੱਬਿਆਂ ਦੀਆਂ ਜ਼ਮੀਨਾਂ ਖੁੱਸ ਗਈਆਂ, ਸਰਦਾਰੀਆਂ ਰੁਲ ਗਈਆਂ ਤੇ ਨਵੇਂ ਵਸੇਬੇ ਦੇ ਫ਼ਿਕਰ ਨੇ ਸਿੱਖਾਂ ਨੂੰ ਨਿੰਮੋਝੂਣਾ ਬਣਾ ਦਿਤਾ। ਪਿਛਲੇ ਸੰਤਾਲੀ ਵਰ੍ਹਿਆਂ ਵਿਚ ਸਿੱਖ ਸਰਦਾਰੀਆਂ ਨਿਢਾਲ ਹੋ ਗਈਆਂ। ਸਿੱਖੀ ਦੀ ਵਡਿਆਈ ਚਕਨਾਚੂਰ ਹੁੰਦੀ ਅੱਖੀਂ ਡਿਠੀ ਤੇ ਉਮਰ ਦੇ ਅੱਠਤਰਵੇਂ ਸਾਲ ਵਿਚ ਜਿਵੇਂ ਮੈਂ ਲੜਖੜਾਂਦਾ ਹਾਂ ਤਿਵੇਂ ਖਾਲਸੇ ਦੀਆਂ ਫ਼ੌਜਾਂ ਪੁਰਾਣੀਆਂ ਬਾਰਾਂ ਮਿਸਲਾਂ ਵਾਂਗ ਭਾਂਤ-ਭਾਂਤ ਦੀਆਂ ਬੋਲੀਆਂ ਬੋਲ ਰਹੀਆਂ ਹਨ ਅਤੇ ਖ਼ਾਲਸੇ ਦੇ ਦੋਖੀ ਕੈਰੀਆਂ ਅੱਖਾਂ ਨਾਲ ਡਰਾਉਣ ਲਗ ਪਏ ਹਨ :

> "ਪ੍ਰਭੂ ਪਾਸ ਜਨ ਕੀ ਅਰਦਾਸ, ਤੂ ਸਚਾ ਸਾਈ ॥
> ਤੂ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ।"

('ਜੀਵਨ ਕਹਾਣੀ' ਪੰਨਾ ੧੨ ਤੋਂ ੧੩੧)

---

ਪੰਜਾਬੀ ਦੀ ਸਰਬੁਲੰਦੀ ਦਾ ਸਿਹਰਾ ਸ. ਲਛਮਣ ਸਿੰਘ ਮੁਖ ਮੰਤਰੀ ਦੇ ਸਿਰ ਬੱਝਦਾ ਹੈ। ਇਹ ਸਬੱਬ ਦੀ ਗੱਲ ਸੀ ਕਿ ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਸ. ਕਿਰਪਾਲ ਸਿੰਘ ਨਾਰੰਗ ਦੀ ਡੂੰਘੀ ਸੂਝ ਦਾ ਚਿੰਨ੍ਹ ਸੀ ਕਿ ਉਹ ਇਹ ਜਾਨਣ ਉਪਰੰਤ ਕਿ ਸ. ਲਛਮਣ ਸਿੰਘ ਮੇਰਾ ਹਮ-ਜਮਾਤੀ ਸੀ ਮੈਨੂੰ ਨਾਲ ਲੈ ਕੇ ਨਵੀਂ ਬਣੀ ਵਜ਼ਾਰਤ ਦੇ ਸਿਰਕੱਢ ਵਿਅਕਤੀਆਂ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੇ ਭਾਸ਼ਾ ਵਿਭਾਗ ਪਟਿਆਲਾ ਆਪਣੇ ਪਾਸ ਰੱਖਣ ਦੀ ਪ੍ਰੇਰਨਾ ਨਾਲ ਤੁਰ ਪਏ। ਸੂਹ ਮਿਲਣ ਉਪਰੰਤ ਅਸੀਂ ਸਰਦਾਰ ਲਛਮਣ ਸਿੰਘ ਗਿੱਲ ਨੂੰ ਖੰਨੇਵਾਲੇ ਸਰਦਾਰ ਦੇ ਘਰ ਮਿਲ ਪਏ। ਮੈਨੂੰ ਦੇਖ ਕੇ ਸਰਦਾਰ ਗਿੱਲ ਨਿਹਾਲੋ-ਨਿਹਾਲ ਹੋਇਆ। ਘੁੱਟ ਕੇ ਜੱਫੀ ਪਾਈ ਤੇ ਕਿਹਾ ਮੈਨੂੰ ਤੇਰੀ ਭਾਰੀ ਉਡੀਕ ਸੀ। ਰੱਬ ਨੇ ਸੁਣ ਲਈ। ਮੈਂ ਕਲ੍ਹ ਨੂੰ ਮਹਿਕਮੇ ਲੈਣ ਲਈ ਤੇਰੀ ਸਲਾਹ ਲੈਣੀ ਚਾਹੁੰਦਾ ਸਾਂ। ਜੋ ਮੰਗਿਆ ਸੋ ਪਾਇਆ। "ਮੈਂ ਮਹਿਕਮਿਆਂ ਦੀ ਲਿਸਟ ਬਣਾਈ ਹੈ। ਕੀ ਇਹਨਾਂ ਮਹਿਕਮਿਆਂ ਨੂੰ ਲੈਣ ਨਾਲ ਆਪਣੇ ਇਲਾਕੇ ਦੀ ਰੀਝ ਨਾਲ ਸੇਵਾ ਹੋ ਸਕੇਗੀ ?" ਮੈਂ ਧੀਰਜ ਨਾਲ ਕਿਹਾ ਕਿ ਸਾਰੇ ਪੰਜਾਬ ਦੀ ਵਿਗੜੀ ਸੁਆਰਨ ਲਈ ਦੋ ਹੋਰ ਮਹਿਕਮੇ ਸ਼ਾਮਲ ਹੋਣੇ ਚਾਹੀਦੇ ਹਨ—ਇਕ ਸਿਖਿਆ ਵਿਭਾਗ ਤੇ ਦੂਜਾ ਭਾਸ਼ਾ ਵਿਭਾਗ।...... (ਪੰਨਾ ੧੩੧)

# ਕਾਰਸੇਵਾ ਦੁਰਗਿਆਣਾ ਮੰਦਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ

ਸ੍ਰੀ ਦੁਰਗਿਆਣਾ ਮੰਦਿਰ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ-ਸੇਵਾ ੧੪ ਫਰਵਰੀ ਤੋਂ ੬ ਮਾਰਚ ਤਕ ਹੋਣੀ ਨਿਸਚਿਤ ਹੋਈ ਹੈ। ਇਸ ਸੇਵਾ ਵਿਚ ਹਿੱਸਾ ਪਾਉਣ ਵਾਸਤੇ ਮੰਦਿਰ ਕਮੇਟੀ ਵਲੋਂ ਸ੍ਰੀ ਵਿਜੇ ਕੁਮਾਰ ਚੋਪੜਾ ਪ੍ਰਧਾਨ ਸੰਪਾਦਕ ਹਿੰਦ ਸਮਾਚਾਰ–ਜਗਬਾਣੀ–ਪੰਜਾਬ ਕੇਸਰੀ ਪੱਤਰ ਸਮੂਹ ਵਲੋਂ ਇਹ ਯੋਜਨਾ ਬਣਾਈ ਗਈ ਕਿ ਇਸ ਸੇਵਾ-ਕਾਰਜ ਨੂੰ ਸਮੂਹ ਧਰਮਾਂ, ਜਾਤੀਆਂ, ਸਿਆਸੀ ਪਾਰਟੀਆਂ ਅਤੇ ਸਮਾਜ ਦੇ ਹੋਰ ਵਰਗਾਂ ਦੇ ਲੋਕਾਂ ਦੇ ਸਾਂਝੇ ਉੱਦਮ ਨਾਲ ਸਿਰੇ ਚਾੜ੍ਹਿਆ ਜਾਵੇ ਅਤੇ ਇਸ ਤਰ੍ਹਾਂ ਦੇਸ਼ ਦੇ ਇਸ ਹਿੱਸੇ ਪੰਜਾਬ ਵਿਚੋਂ ਅਮਨ ਏਕਤਾ ਅਤੇ ਇਕਜੁਟਤਾ ਦਾ ਸੰਦੇਸ਼ ਦੁਨੀਆ ਨੂੰ ਮਿਲੇ। ਇਸ ਸਿਲਸਿਲੇ ਵਿਚ ਇਕ ਪੱਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਵੀ ਆਦਰ ਸਹਿਤ ਭੇਜਿਆ ਗਿਆ ਕਿ ਆਪ ਨਾਮਧਾਰੀ ਸੰਗਤਾਂ ਸਹਿਤ ਇਸ ਸੇਵਾ ਦੇ ਕੁੰਭ ਵਿਚ ਦਰਸ਼ਨ ਦੇ ਕੇ ਕਿਰਤਾਰਥ ਕਰੋ। ਸਤਿਗੁਰੂ ਜੀ ਦਾ ਪਹਿਲੋਂ ਬਣਿਆ ਪ੍ਰੋਗਰਾਮ ਏਨਾ ਪੀਚਵਾਂ ਸੀ ਕਿ ਕੋਈ ਵੀ ਦਿਨ ਇਸ ਵਾਸਤੇ ਕੱਢਣਾ ਔਖਾ ਲਗ ਰਿਹਾ ਸੀ, ਪਰ ਸੇਵਾ ਦਾ ਕਾਰਜ ਹੋਵੇ ਤੇ ਸਤਗੁਰੂ ਜੀ ਪਿੱਛੇ ਰਹਿ ਜਾਣ...ਇਹ ਕਿਵੇਂ ਹੋ ਸਕਦਾ ਹੈ!

ਸੰਨ ੧੯੭੩ ਦੀ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੀ ਕਾਰ-ਸੇਵਾ ਦੀ ਯਾਦ ਅਜੇ ਵੀ ਤਾਜ਼ਾ ਹੈ ਜਦੋਂ ਹਜ਼ਾਰਾਂ ਨਾਮਧਾਰੀ ਸੰਗਤਾਂ ਸਹਿਤ ਆਪ ਨੇ ਜਾ ਕੇ ਗੁਰੂ ਰਾਮਦਾਸ ਜੀ ਦੇ ਸਰੋਵਰ ਦੀ ਸੇਵਾ ਆਪਣੇ ਸੀਸ 'ਤੇ ਦਾਬੜਾ ਚੁੱਕਕੇ ਕੀਤੀ ਸੀ। ਅਸੀਂ ਉਹ ਨਜ਼ਾਰਾ ਬਹੁਤ ਕੋਲੋਂ ਹੋ ਕੇ ਵੇਖਿਆ ਸੀ। ਅਸਾਂ ਸ੍ਰੀ ਭੈਣੀ ਸਾਹਿਬ ਸਰੋਵਰ ਦੀ ਕਾਰ-ਸੇਵਾ ਹੱਥੀਂ ਕਰਦਿਆਂ ਸਤਿਗੁਰੂ ਜੀ ਨੂੰ ਵੇਖਿਆ। ਅੰਮ੍ਰਿਤਸਰ ਅਤੇ ਸ੍ਰੀ ਭੈਣੀ ਸਾਹਿਬ ਦੀ ਕਾਰ-ਸੇਵਾ ਦੀਆਂ ਉਪਲਭਧ ਤਸਵੀਰਾਂ ਵੀ ਅਸਾਂ 'ਵਰਿਆਮ ਦੇ ਅੰਕਾਂ' ਵਿਚ ਪ੍ਰਕਾਸ਼ਤ ਕੀਤੀਆਂ ਸਨ। ਸਤਿਗੁਰੂ ਜੀ ਨੂੰ ਹੱਥੀਂ ਚੱਕੀ ਪੀਂਹਦਿਆਂ, ਭਾਂਡੇ ਮਾਂਜਦਿਆਂ ਅਤੇ ਲੰਗਰ ਵਰਤਾਉਂਦਿਆਂ ਨੂੰ ਵੀ ਵੇਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਕਿਸੇ ਸੱਜਨ ਨੇ ਆਖਿਆ— ਤੁਸੀਂ ਬਹੁਤ ਭਾਗਾਂ ਵਾਲੇ ਹੋ ਜਿਨ੍ਹਾਂ ਨੂੰ ਸਤਿਗੁਰੂ ਜੀ ਦੇ ਕੌਤਕ ਲਾਗਿਓਂ ਵੇਖਣ ਦਾ ਅਵਸਰ ਮਿਲਦਾ ਹੈ। ਸੱਚਿਆ ਗੱਲ ਤਾਂ ਠੀਕ ਹੈ। ਇਹ ਗੱਲਾਂ ਨੇੜਿਓਂ ਵੇਖ ਲੈਣਾ ਸੱਚਮੁਚ ਹੀ ਵੱਡੇ ਭਾਗਾਂ ਦੀ ਗੱਲ ਹੈ।

...ਅਤੇ ਇਸ ਵਾਰ ਵੇਖਿਆ ਕਿ ਵਕਤ ਦੀ ਅਣਹੋਂਦ ਦੇ ਬਾਵਜੂਦ ਵੀ ਬੜੀ ਜੁਗਤ ਅਤੇ ਵਿਉਂਤਬੰਦੀ ਨਾਲ ਸਤਿਗੁਰੂ ਜੀ ਨੇ ੧੯ ਫਰਵਰੀ ਨੂੰ ਹੀ ਜਲੰਧਰ ਅਤੇ ਛੇਹਰਟਾ ਦੇ ਮੇਲਿਆਂ ਦੇ ਵਿਚੋਂ ਟਾਈਮ ਕੁਰੇਦ ਕੇ ਸੰਗਤਾਂ ਸਮੇਤ ਦੁਰਗਿਆਣਾ ਮੰਦਿਰ ਦੀ ਕਾਰ-ਸੇਵਾ ਵਿਚ ਹਿੱਸਾ ਲਿਆ।

ਦੁਪਹਿਰ ੧੨ ਵਜੇ ਮੰਦਰ ਕਮੇਟੀ ਦੇ ਮੈਂਬਰ ਬਾਹਵਾਂ ਫੈਲਾ ਕੇ ਸਤਿਗੁਰੂ ਜੀ ਦੇ ਸੁਆਗਤ ਵਾਸਤੇ ਖੜੇ ਸਨ। ਨਾਮਧਾਰੀ ਸੰਗਤਾਂ ਵੀ ਕਤਾਰਾਂ ਬੰਨ੍ਹ ਕੇ ਇੰਤਜ਼ਾਰ ਵਿਚ ਖਲੋਤੀਆਂ ਸਨ। ਦੁਰਗਿਆਣਾ ਮੰਦਰ ਕਾਰ ਸੇਵਾ ਵਿਚ ਸਰਗਰਮ ਸ਼ਿਵ ਸੈਨਾ ਪੰਜਾਬ ਦੇ ਮੁਖੀ ਸ੍ਰੀ ਸੁਰਿੰਦਰ ਕੁਮਾਰ ਬਿੱਲਾ ਸਤਿਗੁਰੂ ਜੀ ਦੇ ਇੰਤਜ਼ਾਰ ਵਿਚ ਦੁਆਰ 'ਤੇ ਖੜੇ ਸੁਆਗਤੀ ਤਿਆਰੀਆਂ ਦੀ ਦੇਖ ਰੇਖ ਕਰ ਰਹੇ ਸਨ। ਨਿਸਚਿਤ ਸਮੇਂ ਤੇ ਸਤਿਗੁਰੂ ਜੀ ਦੀਆਂ ਕਾਰਾਂ ਦਾ ਕਾਫਲਾ ਮੰਦਰ ਦੇ ਮੁਖ ਦੁਆਰ 'ਤੇ ਪੁੱਜਾ। ਸਤਿਗੁਰੂ ਜੀ ਦੀ ਕਾਰ ਆਹਿਸਤਾ ਆਹਿਸਤਾ ਵਿਸ਼ੇਸ਼ ਦੁਆਰ ਤੋਂ ਅੰਦਰ ਦਾਖਲ ਹੋਈ। ਸ੍ਰੀ ਬਿੱਲਾ ਜੀ ਅਤੇ ਹੋਰ ਅਧਿਕਾਰੀਆਂ ਨੇ ਚਰਨ ਸਪਰਸ਼ ਕਰਕੇ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਦਿਆਂ ਜੀ ਆਇਆਂ ਆਖਿਆ। ਸਤਿਗੁਰੂ ਜੀ ਨੂੰ ਵੱਡੇ ਵੱਡੇ ਫੁੱਲਾਂ ਦੇ ਹਾਰਾਂ ਦੀ ਖੁਸ਼ਬੋਈ ਨਾਲ ਸੁਭਾਏਮਾਨ ਕੀਤਾ। ਕੰਨਾਂ ਵਿਚ ਲਾਊਡ ਸਪੀਕਰ ਤੋਂ ਸਤਿਗੁਰੂ ਜੀ ਦੀ ਕੀਰਤੀ ਸੁਣਾਈ ਪੈ ਰਹੀ ਸੀ। ਨਾਮਧਾਰੀ ਇਤਿਹਾਸ ਦੇ ਪਤਰੇ ਜ਼ਬਾਨੀ ਸੁਣਾਏ ਜਾ ਰਹੇ ਸਨ। ਇਤਿਹਾਸ ਜੋ ਲੂੰ ਕੰਡੇ ਖੜੇ ਕਰਨ ਵਾਲਾ ਹੈ, ਜੋ ਗਊ ਅਤੇ ਗਰੀਬ ਦੀ ਰਾਖੀ ਲਈ ਕੁਰਬਾਨੀ ਵਾਸਤੇ ਪ੍ਰੇਰਦਾ ਹੈ—ਉਪਰੋਂ ਸਤਿਗੁਰੂ ਜੀ ਦੇ ਸੀਸ ਤੇ ਫੁੱਲ ਪੱਤੀਆਂ ਦੀ ਵਰਖਾ ਹੋ ਰਹੀ ਸੀ ਅਤੇ ਜੈਕਾਰੇ ਬੁਲਾਏ ਜਾ ਰਹੇ ਸਨ। ਬੋਲੋ ਸਤਿਗੁਰੂ ਜਗਜੀਤ ਸਿੰਘ ਦੀ ਜੈ ਅਤੇ ਬੋਲੇ ਸੋ ਨਿਹਾਲ ਸਤਿਸ੍ਰੀ ਅਕਾਲ ਦੇ। ਮੰਦਰ ਦੇ ਅੰਦਰ ਸਤਿਗੁਰੂ ਜੀ ਨੂੰ ਸਿਰੋਪਾ ਭੇਟ ਕੀਤਾ ਗਿਆ। ਮੁੜ ਹਾਰ ਅਰਪਿਤ ਕੀਤੇ ਗਏ ਅਤੇ ਮਿਠਾਈ ਦਾ ਡੱਬਾ ਭੇਟ ਕੀਤਾ ਗਿਆ। ਸਾਥੋਂ ਪੁਛਿਆ ਦਸਿਆ ਗਿਆ ਕਿ ਸਤਿਗੁਰੂ ਜੀ ਦੇ ਨਾਲ ਆਏ ਹਰ ਪਰਮੁਖ ਵਿਅਕਤੀਆਂ ਨੂੰ ਵੀ ਸਨਮਾਨਤ ਕੀਤਾ ਜਾਵੇਗਾ ਪਰ ਅਸੀਂ ਕਿਹਾ ਕਿ ਸਾਡੇ ਵਿਚ ਕੇਵਲ ਤੇ ਕੇਵਲ ਸਤਿਗੁਰੂ ਜੀ ਦਾ ਸਨਮਾਨ ਸਰਵ ਉੱਚ ਹੈ ਉਹਨਾਂ ਦੀ ਹਾਜ਼ਰੀ ਵਿਚ ਹੋਰ ਕਿਸੇ ਵਿਅਕਤੀ ਨੂੰ ਸਨਮਾਨਣ ਦੀ ਲੋੜ ਨਹੀਂ।

ਕਾਫਲਾ ਮੰਦਰ ਤੋਂ ਬਾਹਰ ਆਇਆ।

ਕਾਰਸੇਵਾ ਕਮੇਟੀ ਦੇ ਚੇਅਰਮੈਨ ਸ੍ਰੀ ਓਮ ਪਰਕਾਸ਼ ਕਾਲੀਆ ਜੀ ਦੀ ਅਗਵਾਈ ਵਿਚ ਸਰੋਵਰ ਦੇ ਕੰਢੇ ਬਣੇ ਸਟੇਜ ਤੇ ਪੁੱਜੇ। ਇਥੇ ਨਾਮਧਾਰੀ ਇਤਿਹਾਸ ਦੇ ਪਰਸੰਗ ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਵਰਿਆਮ ਸਿੰਘ ਦੀ ਗਾਥਾ ਸੁਣਾਈ ਜਾ ਰਹੀ ਸੀ। ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਉਗਰਦੰਡੀ ਵਿਚੋਂ ਟੂਕਾਂ ਦਿੱਤੀਆਂ ਜਾ ਰਹੀਆਂ ਸਨ। ਸਟੇਜ 'ਤੇ ਸਤਿਗੁਰੂ ਜੀ ਨੂੰ ਸ਼ਸ਼ੋਭਿਤ ਕਰ ਕੇ ਮੁੜ ਸਨਮਾਨ ਭੇਟ ਕੀਤੇ ਗਏ। ਇਸ ਸਮੇਂ ਹੀ ਸ੍ਰੀ ਹੰਸਪਾਲ ਜੀ ਨੂੰ ਬਤੌਰ ਪ੍ਰਧਾਨ ਨਾਮਧਾਰੀ ਦਰਬਾਰ ਅਤੇ ਦਾਸ ਨੂੰ ਮਹਾਂ ਮੰਤਰੀ ਵਜੋਂ ਵੀ ਸਫੈਦ ਸ਼ਾਲਾਂ ਨਾਲ ਨਿਵਾਜਿਆ ਗਿਆ। ਸਾਡੀ ਝਿਜਕ ਨੂੰ ਸਤਿਗੁਰੂ ਜੀ ਦੇ ਇਸ਼ਾਰੇ ਨੇ ਖਤਮ ਕੀਤਾ। ਇਸ ਸਮੇਂ ਲਾਊਡ ਸਪੀਕਰ ਤੋਂ ਸਤਿਗੁਰੂ ਜੀ ਦੀ ਜੈ ਦੇ ਜੈਕਾਰੇ ਬੁਲਾਏ ਗਏ।

ਸਰੋਵਰ ਦੀ ਕਾਰਸੇਵਾ ਕਰ ਰਹੇ ਹਜ਼ਾਰਾਂ ਨਰ ਨਾਰੀਆਂ ਨੂੰ ਕਿਹਾ ਗਿਆ ਕਿ ਅੱਜ ਕਾਰਸੇਵਾ ਲਈ ਆਪ ਸਤਿਗੁਰੂ ਆਏ ਹਨ ਸਾਰੇ ਹੱਥ ਖੜੇ ਕਰਕੇ ਜੈਕਾਰ ਕਰੋ। ਦੁਰਗਿਆਣਾ ਮੰਦਰ ਦੇ ਸਕੱਤਰ ਸ੍ਰੀ ਰਮੇਸ਼ ਤਲਵਾੜ ਦੇ ਸੁਯੋਗ ਪਰਬੰਧ ਵਿਚ ਛੋਟਾ ਜਿਹਾ ਪਰ ਮਹੱਤਵਪੂਰਨ ਸੁਆਗਤੀ ਸਮਾਗਮ ਹੋਇਆ। ਕਾਰਸੇਵਾ ਕਮੇਟੀ ਦੇ ਚੇਅਰਮੈਨ ਸ੍ਰੀ ਓਮ ਪ੍ਰਕਾਸ਼ ਕਾਲੀਆ ਜੀ ਨੇ ਇਕ ਜਜ਼ਬਾਤੀ ਤਕਰੀਰ ਵਿਚ ਕਿਹਾ ਕਿ ਅੱਜ ਦਾ ਦਿਹਾੜਾ ਬੜਾ ਹੀ ਭਾਗਾਂ ਵਾਲਾ ਹੈ। ਕਾਰਸੇਵਾ ਵਿਚ ਭਾਗ ਲੈਣ ਲਈ ਅਤੇ ਆਸ਼ੀਰਵਾਦ ਦੇਣ ਵਾਸਤੇ ਮਹਾਨ ਸੰਤ, ਸਤਿਗੁਰੂ ਮਹਾਰਾਜ ਅੱਜ ਮੰਚ 'ਤੇ ਪਧਾਰੇ ਹਨ। ਉਹਨਾਂ ਨਾਲ ਨਾਮਧਾਰੀ ਦਰਬਾਰ ਦੇ ਪ੍ਰਧਾਨ ਤੇ ਮਹਾਂਮੰਤਰੀ ਅਤੇ ਪਰਮੁਖ ਸੂਬਾਜਨ ਅਤੇ ਹੋਰ ਸ਼ਿਸ਼ ਪਧਾਰੇ ਹਨ। ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਲੜਨ ਵਾਲੇ, ਤੋਪਾਂ ਅਗੇ ਸ਼ਹੀਦੀਆਂ ਪਾਉਣ ਵਾਲੇ, ਅੰਮ੍ਰਿਤਸਰ ਦੇ ਰਾਮ ਬਾਗ ਵਿਚ ਗਊ ਗਰੀਬ ਦੀ ਖਾਤਰ ਫਾਂਸੀਆਂ 'ਤੇ ਚੜ੍ਹਣ ਵਾਲੇ ਆਏ ਹਨ। ਨਾਮਧਾਰੀਆਂ ਦਾ ਉੱਚਾ ਇਖਲਾਕ ਹੈ, ਇਹਨਾਂ ਦੇ ਸਫੈਦ ਕਪੜਿਆਂ ਤੇ ਦਾਗ ਨਹੀਂ। ਇਹ ਅਨਿਆਏ ਦੇ ਖਿਲਾਫ ਲੜੇ ਹਨ। ਦੁਰਗਿਆਣਾ ਕਮੇਟੀ ਅਤੇ ਕਾਰਸੇਵਾ ਕਮੇਟੀ ਵਲੋਂ ਆਜ਼ਾਦੀ ਸੰਗਰਾਮ ਦੇ ਜਨਮ ਦਾਤਾ ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ 'ਤੇ ਸ਼ਸ਼ੋਭਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਆਗਤ ਕਰਦੇ ਹਾਂ। ਸਤਿਗੁਰੂ ਜੀ ਦੁਰਗਿਆਣਾ ਮੰਦਰ ਨੂੰ ਹੋਰ ਸੁੰਦਰ ਬਨਾਉਣ ਅਤੇ ਕਾਰਸੇਵਾ ਦਾ ਕਾਰਜ ਚਲ ਰਿਹਾ ਹੈ। ਸਤਿਗੁਰੂ ਜੀ ਆਪ ਦੀ ਕਿਰਪਾ ਨਾਲ ਸਰੋਵਰ 'ਚੋਂ ਵੀ ਗਾਰ ਨਿਕਲੇ ਅਤੇ ਸਾਡੇ ਮਨਾਂ ਵਿਚੋਂ ਵੀ। ਬੜੀ ਖੁਸ਼ੀ ਦੀ ਗੱਲ ਹੈ ਕਿ ਇਥੇ ਸਭ ਧਰਮਾਂ ਅਤੇ ਪਾਰਟੀਆਂ ਦੇ ਲੋਕ ਕਾਰਸੇਵਾ ਲਈ ਆਏ ਹਨ। ਆਪ ਜੀ ਦੇ ਆਉਣ ਨਾਲ ਅਸੀਂ ਧੰਨ ਧੰਨ ਹੋਏ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਆਸ਼ੀਰਵਾਦ ਉਪਦੇਸ਼ ਪਰਮ ਸ਼ਾਂਤੀ ਅਤੇ ਸ਼ਰਧਾਂ ਨਾਲ ਸਭ ਨੇ ਸੁਣਿਆ। ਆਪ ਜੀ ਨੇ ਕਿਹਾ ਕਿ ਕਾਰਸੇਵਕਾਂ ਅਤੇ ਸਤਿਸੰਗੀਆਂ ਨੇ ਉਦਮ ਕੀਤਾ ਹੈ ਤਾਂ ਅਸੀਂ ਇਕੱਠੇ ਹੋਏ ਹਾਂ।

ਭਾਈ ਗੁਰਦਾਸ ਜੀ ਦੀ ਇਕ ਪਉੜੀ ਹੈ "ਅਮਲੀ ਰਚਨ ਅਮਲੀਆਂ ਸੋਫੀ ਸੋਫੀ ਮੇਲ ਕਰੰਦੇ॥ ਜੁਆਰੀ ਜੁਆਰੀਆਂ ਵੇਕਰਮੀ ਵੇਕਰਮ ਰਚੰਦੇ .." ਅਮਲੀ ਅਮਲੀਆਂ ਨਾਲ, ਸੋਫੀ ਸੋਫੀਆਂ ਨਾਲ, ਜੁਆਰੀਏ, ਵੇਕਰਮੇ, ਚੋਰ, ਠੱਗ, ਮਸਕਰੇ, ਚੁਗਲ ਆਪੋ ਆਪਣੇ ਵਰਗਿਆਂ ਨਾਲ ਮਿਲਦੇ ਹਨ, ਪਰ ਗੁਰਮੁਖ-ਜਨ ਸਾਧ ਸੰਗਤ ਵਿਚ ਵਸਦੇ ਹਨ—"ਸਾਧ ਸੰਗਤ ਗੁਰਸਿਖ ਵਸੰਦੇ"। ਅਸੀਂ ਛੋਟੇ ਹੁੰਦੇ ਇਥੇ ਹੋਲੀਆਂ ਦੇ ਅਵਸਰ ਤੇ ਆਉਂਦੇ ਰਹੇ ਹਾਂ ਰਾਗ ਸੁਨਣ, ਹੁਣ ਕਾਰ-ਸੇਵਾ ਤੇ ਆਉਣ ਦਾ ਸਮਾਂ ਮਿਲਿਆ ਹੈ। ਸਾਡੇ ਸਾਰੇ ਅਵਤਾਰ ਇਕੋ ਪ੍ਰਣਾਲੀ ਵਿਚ ਹੀ ਆਉਂਦੇ ਹਨ। ਗੁਰਬਾਣੀ ਦਾ ਸ਼ਬਦ ਹੈ—ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥ ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥ ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥

ਜੇ ਗੀਤਾ ਵਿਚ ਲਿਖਿਆ ਹੈ ਕਿ "ਯਦਾ ਯਦਹਿ ਧਰਮਸਯ ਗਲਾਨਿਰ ਭਵਤਿ ਭਾਰਤ ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਮ .." ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ "ਜਬ ਜਬ ਹੋਤ ਅਰਿਸਟ ਅਪਾਰਾ ਤਬ ਤਬ ਦੇਹ ਧਰਤ ਅਵਤਾਰਾ"। ਆਪ ਨੇ ਆਪਣੇ ਆਉਣ ਦਾ ਮੰਤਵ ਹੀ ਧਰਮ ਚਲਾਵਨ ਦਸਿਆ ਹੈ। "ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ। ਧਰਮ ਚਲਾਵਨ ਸੰਤ ਉਭਾਰਨ। ਦੁਸਟ ਸਭਨ ਕੋ ਮੂਲ ਉਪਾਰਨ।"

ਸਾਡੀ ਸੰਸਕ੍ਰਿਤੀ ਸਾਂਝੀ ਹੈ। ਗੁਰਬਾਣੀ ਵਿਚ ਗਊ, ਹੋਮ ਯੱਗ ਦੀ ਮਾਨਤਾ ਇਹਨਾਂ ਤੁਕਾਂ ਦੁਆਰਾ ਕੀਤੀ ਗਈ ਹੈ "ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ

ਤਿਤੁ ਘਿਇ ਹੋਮ ਜਗ ਸਦ ਪੂਜਾ ਪਈਐ ਕਾਰਜ ਸੋਹੈ ॥"

ਅਸੀਂ ਆਪਣੇ ਆਪਣੇ ਧਰਮ ਵਿਚ ਰਹਿਕੇ ਇਕ ਅਕਾਲ ਪੁਰਖ, ਪਰਮੇਸ਼ਵਰ ਦੀ ਅਰਾਧਨਾ ਕਰ ਸਕਦੇ ਹਾਂ। ਕੈਨੇਡਾ ਅਤੇ ਡੁਬਈ ਵਿਚ ਅਤੇ ਜਰਮਨੀ ਵਿਚ ਸਿੰਘ, ਹਿੰਦੂ, ਮੁਸਲਮਾਨ ਇਕੱਠੇ ਹੋਕੇ ਸੰਗਤ ਰੂਪ ਵਿਚ ਆਪਣੇ ਆਪਣੇ ਅਕੀਦੇ ਨਾਲ ਰੱਬ ਦਾ ਸਿਮਰਨ ਕਰਦੇ ਹਨ। ਗੁਰੂ ਬਾਣੀ ਵਿਚ ਮੁਸਲਮਾਨ ਬਾਰੇ ਲਿਖਿਆ ਹੈ ਕਿ "ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥" ਸਾਰੇ ਜੀਵਾਂ ਤੇ ਮਿਹਰ ਅਤੇ ਦਇਆ ਮੁਸਲਮਾਨਾਂ ਵਾਸਤੇ ਵੀ ਲਿਖੀ ਹੈ ਅਤੇ ਹਿੰਦੂਆਂ ਲਈ ਵੀ— "ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥ ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥

ਬਾਰਾ ਮਾਹ ਵਿਚ ਗੁਰੂ ਜੀ ਫਰਮਾਉਂਦੇ ਹਨ "ਅਠਿਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥" ਜਪੁ ਸਾਹਿਬ ਵਿਚ ਲਿਖਿਆ ਹੈ "ਅਸੰਖ ਗਲ ਵਢਿ ਹਤਿਆ ਕਮਾਹਿ", ਇਸ ਦੇ ਬਾਵਜੂਦ ਅਸੀਂ ਹੱਤਿਆ ਕਰੀ ਜਾ ਰਹੇ ਹਾਂ।

ਸਾਡਾ ਪਾਰ-ਉਤਾਰਾ ਨਾਮ ਸਿਮਰਨ ਨੇ ਕਰਨਾ ਹੈ। ਅਨੇਕਾਂ ਪ੍ਰਮਾਣ ਗੁਰਬਾਣੀ ਦੇ ਹਨ—"ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ", "ਹਰਿ ਕੋ ਨਾਮੁ ਸਦਾ ਸੁਖਦਾਈ", "ਹਰਿ ਕੇ ਨਾਮ ਬਿਨਾ ਦੁਖੁ ਪਾਵੈ"। ਨਾਮ ਵੀ ਜਪੋ ਤੇ ਹੱਥੀਂ ਕੰਮ ਕਰੋ "ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ।" ਹੱਥੀਂ ਸੇਵਾ ਕਰੋ ਅਤੇ ਮੁਖ ਨਾਲ ਨਾਮ ਜਪੋ। "ਸਗਲ ਉਦਮ ਮਹਿ ਉਦਮੁ ਭਲਾ ਹਰਿ ਕਾ ਨਾਮੁ ਜਪਹੁ ਜੀਅ ਸਦਾ ॥"

ਸਤਿਗੁਰੂ ਜੀ ਵਲੋਂ ਉਪ੍ਰੋਕਤ ਭਾਵ ਦੇ ਪ੍ਰਵਚਨ ਬਾਦ ਬਹੁਤ ਉਤਸੁਕਤਾ ਭਰੇ ਮਾਹੌਲ ਵਿਚ ਅਤੇ ਜੈ-ਜੈਕਾਰ ਦੇ ਸਿੰਘ ਨਾਦ ਵਿਚ ਆਪ ਜੀ ਥੱਲੇ ਸਰੋਵਰ ਵਿਚ ਪੌੜੀਆਂ ਉਤਰ ਕੇ ਗਏ। ਸਰੋਵਰ ਵਿਚੋਂ ਜਲ ਬਾਹਰ ਕਢਿਆ ਹੋਇਆ ਸੀ ਅਤੇ ਇਸ ਵਿਚ ਹਜ਼ਾਰਾਂ ਕਾਰ-ਸੇਵਕ ਅੱਗੇ ਹੀ ਸੇਵਾ ਕਰ ਰਹੇ ਸਨ। ਸਤਿਗੁਰੂ ਜੀ ਨੇ ਆਪਣੇ ਹਸਤ-ਕਮਲਾਂ ਨਾਲ ਕਹੀ ਫੜਕੇ ਗਾਰ ਨੂੰ ਪੁਟਿਆ ਅਤੇ ਤਗਾਰੀਆਂ ਵਿਚ ਪਾਇਆ। ਤਗਾਰੀ ਸੁਰਿੰਦਰ ਬਿੱਲਾ ਹੋਰਾਂ ਫੜੀ ਹੋਈ ਸੀ। ਫਿਰ ਭਰੇ ਹੋਏ ਦਾਬੜੇ ਨੂੰ ਆਪ ਚੁਕਿਆ। ਆਲੇ-ਦੁਆਲੇ ਦਰਸ਼ਕਾਂ ਅਤੇ ਕੈਮਰਿਆਂ ਵਾਲਿਆਂ ਦੀ ਭੀੜ ਸੀ। ਆਮ ਦਰਸ਼ਕਾਂ ਨੂੰ ਉਤਸੁਕਤਾ ਸੀ। ਆਮ ਬੀਬੀਆਂ ਪੁਛ ਰਹੀਆਂ ਸਨ: "ਸਤਿਗੁਰੂ ਜੀ ਨੇ ਆਪ ਦਾਬੜਾ ਚੁਕਿਆ ਹੈ? ਆਪ ਕਹੀ ਚਲਾਈ ਹੈ? ਇਹ ਸਤਿਗੁਰੂ ਕਿਥੋਂ ਆਏ ਆਏ ਹਨ?" ਦਰਸ਼ਨਾਂ ਦੀ ਇਕ ਝਲਕ ਵਾਸਤੇ ਲੋਕ ਉਤਾਵਲੇ ਸਨ। ਉੱਪਰ ਪਰਕਰਮਾ ਦੇ ਆਲ਼ੇ-ਦੁਆਲੇ ਖੜੇ ਹਜ਼ਾਰਾਂ ਦਰਸ਼ਕਾਂ ਦੀ ਭੀੜ ਨਜ਼ਾਰਾ ਵੇਖ ਰਹੀ ਸੀ। ਸਿੰਘ ਕਮਰਕੱਸੇ ਕਰਕੇ ਸੇਵਾ ਵਿਚ ਜੁੱਟ ਗਏ। ਗਾਰ ਦੀਆਂ ਤਗਾਰੀਆਂ ਭਰ ਭਰਕੇ ਬਾਹਰ ਦੂਰ ਪਹੁੰਚਾਈਆਂ ਜਾ ਰਹੀਆਂ ਸਨ। ਸਤਿਗੁਰੂ ਜੀ ਦੋ ਘੰਟੇ ਦਾ ਸਮਾਂ ਬਿਤਾ ਕੇ ਅਗਲੇ ਦਿਤੇ ਪ੍ਰੋਗਰਾਮ ਤੇ ਚਲੇ ਗਏ। ਸੰਗਤਾਂ ਕਾਰ-ਸੇਵਾ ਕਰਦੀਆਂ ਰਹੀਆਂ। ਅੰਮ੍ਰਿਤਸਰ, ਜਲੰਧਰ, ਫਗਵਾੜਾ, ਬਟਾਲਾ, ਲੁਧਿਆਣਾ ਦੀਆਂ ਸੰਗਤਾਂ ਥੋਹੜੇ ਸਮੇਂ ਦੀ ਜਾਣਕਾਰੀ ਵਿਚ ਹੀ ਪਹੁੰਚ ਗਈਆਂ ਸਨ। ਸਤਿਗੁਰੂ ਜੀ ਦੇ ਹਜ਼ੂਰੀ ਜਥੇ, ਸੰਤ ਰਛਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਰਮੁਖ ਸਿੰਘ, ਦਰਸ਼ਨ ਸਿੰਘ ਤੋਂ ਇਲਾਵਾ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਜਨਰਲ ਸਕੱਤਰ ਲੇਖਕ ਜਗਦੀਸ਼ ਸਿੰਘ, ਸੰਤ ਦਲੀਪ ਸਿੰਘ ਚੇਅਰਮੈਨ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ, ਸਤਿਕਾਰਯੋਗ ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬ ਅਜੀਤ ਸਿੰਘ ਬਟਾਲਾ, ਸੂਬਾ ਭਗਤ ਸਿੰਘ ਤੇ ਪ੍ਰਧਾਨ ਰਣਜੀਤ ਸਿੰਘ ਬਲਦੇਵ ਸਿੰਘ ਅੰਮ੍ਰਿਤਸਰ, . ਬੀਬੀ ਅਮਰਜੀਤ ਕੌਰ ਖਜ਼ਾਨਚੀ ਨਾਮਧਾਰੀ ਵਿਦਿਅਕ ਜਥਾ ਖੀਬੀਆਂ, ਸ. ਗੁਰਮੁਖ ਸਿੰਘ ਵੀ ਡੀ ਓ ਅਤੇ ਹੋਰ ਵਿਦਿਅਕ ਜਥਿਆਂ ਦੇ ਮੈਂਬਰ ਅਤੇ ਸੰਗਤਾਂ ਭਾਰੀ ਗਿਣਤੀ ਵਿਚ ਪੁਜੀਆਂ ਹੋਈਆਂ ਸਨ। ਸਤਿਗੁਰੂ ਜੀ ਦੀ ਇਸ ਯਾਤਰਾ ਨੂੰ ਵਿਆਪਕ ਪੱਧਰ ਤੇ ਸਲਾਹਿਆ ਜਾ ਰਿਹਾ ਸੀ।

ਭਾਰੀ ਤਾਦਾਦ ਵਿਚ ਆਏ ਕਾਰ-ਸੇਵਕਾਂ ਅਤੇ ਹੋਰ ਸੰਗਤ ਵਾਸਤੇ ਖੁਲ੍ਹੇ ਲੰਗਰ ਦਾ ਬਾਤਰਤੀਬ ਸੁਚੱਜਾ ਪ੍ਰਬੰਧ ਸੀ। ਸਰੋਵਰ ਨੂੰ ਅੱਠ ਹਿੱਸਿਆਂ ਵਿਚ ਵੰਡ ਕੇ ਸੇਵਾ ਕਾਰਜ ਹੋ ਰਿਹਾ ਸੀ। ਗਾਰ ਉਸ ਹੱਦ ਤੱਕ ਕੱਢੀ ਜਾ ਰਹੀ ਸੀ ਜਿਥੋਂ ਰੇਤ ਸ਼ੁਰੂ ਹੁੰਦੀ ਹੈ।

ਨਿਰਸੰਦੇਹ ਕਾਰ-ਸੇਵਾ ਇਕ ਅਜਿਹਾ ਉੱਦਮ ਹੁੰਦਾ ਹੈ ਜਿਸ ਨਾਲ ਕਿਸੇ ਹੱਦ ਤਕ ਮਨ ਦੀ ਮਲੀਨਤਾ ਦੂਰ ਹੁੰਦੀ ਹੈ। ਏਕਤਾ, ਪਿਆਰ, ਸ਼ਰਧਾ, ਭਗਤੀ, ਅਮਨ ਸ਼ਾਂਤੀ ਅਤੇ ਭਰਾਤਰੀਭਾਵ ਦਾ ਮਾਹੌਲ ਸਿਰਜਿਆ ਜਾਂਦਾ ਹੈ।

—ਜਗਦੀਸ਼ ਸਿੰਘ




੧੭ ਜਨਵਰੀ ੧੯੯੯ ਨਾਮਧਾਰੀ ਸ਼ਹੀਦੀ ਸਮਾਰਕ ਮਲੇਰਕੋਟਲਾ ਵਿਚ ਸੰਨ ੧੮੭੨ ਨੂੰ ਤੋਪਾਂ ਨਾਲ ਉਡਾਏ ਜਾਣ ਵਾਲੇ ਸ਼ਹੀਦਾਂ ਨਮਿਤ ਮੇਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ. ਪਰਕਾਸ਼ ਸਿੰਘ ਬਾਦਲ ਮੁਖ ਮੰਤਰੀ ਪੰਜਾਬ ਅਤੇ ਹੋਰ ਨੇਤਾ। ਫੋਟੋ : ਨਿਸ਼ਾਨ ਸਿੰਘ




ਪੰਜਾਬੀ ਬਾਗ ਦਿੱਲੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮ ਸਜੇ ਦੀਵਾਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਦੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਖਸ਼ਿਤ ਨੂੰ ਸਨਮਾਨਤ ਕਰਦੇ ਹੋਏ। ਫੋਟੋ : ਗੁਰਮੁਖ ਸਿੰਘ, ਦਿੱਲੀ

# ਸਮਾਚਾਰ ਦਰਸ਼ਨ



ਸ੍ਰੀ ਦੁਰਗਿਆਣਾ ਮੰਦਰ, ਅੰਮ੍ਰਿਤਸਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੧੮ ਫਰਵਰੀ ੧੯੯੯ ਨੂੰ ਸਨਮਾਨਤ ਕੀਤਾ ਗਿਆ। ਆਪ ਜੀ ਨਾਲ ਕਾਰ ਸੇਵਾ ਕਮੇਟੀ ਦੇ ਚੇਅਰਮੈਨ ਸ੍ਰੀ ਓਮ ਪ੍ਰਕਾਸ਼ ਕਾਲੀਆ, ਸ੍ਰੀ ਸੁਰਿੰਦਰ ਕੁਮਾਰ ਬਿੱਲਾ ਅਤੇ ਮੰਦਰ ਕਮੇਟੀ ਦੇ ਅਧਿਕਾਰੀਆਂ ਤੋਂ ਇਲਾਵਾ ਸ. ਹ. ਸ. ਹੰਸਪਾਲ, ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ ਨਾਮਧਾਰੀ ਸੂਬਾ ਅਜੀਤ ਸਿੰਘ. ਸੰਤ ਪੂਰਬਾ ਜੀ, ਸੰਤ ਰਛਪਾਲ ਸਿੰਘ ਅਤੇ ਸੰਗਤਾਂ।



ਮੰਦਰ ਤੋਂ ਬਾਹਰ ਆਉਂਦਿਆਂ



ਸਰੋਵਰ ਦੇ ਕੰਢੇ ਤੇ ਕਾਰ ਸੇਵਾ ਸ਼ੁਰੂ ਕਰਨ ਤੋਂ ਪਹਿਲਾਂ ਸਤਿਗੁਰੂ ਜੀ ਦਾ ਅਭਿਨੰਦਨ ਕਾਰ ਸੇਵਾ ਕਮੇਟੀ ਦੇ ਚੇਅਰਮੈਨ ਸ੍ਰੀ ਓਮ ਪਰਕਾਸ਼ ਕਾਲੀਆ ਦੁਆਰਾ।



ਕਾਰ ਸੇਵਾ ਵਿਚ ਭਾਗ ਲੈ ਰਹੀਆਂ ਸੰਗਤਾਂ। ਸਭ ਤੋਂ ਸੱਜੇ ਸੂਬਾ ਹਰਭਜਨ ਸਿੰਘ ਲੁਧਿਆਣਾ, ਵਿਦਿਅਕ ਜੱਥੇ ਦੀ ਨੇਤਾ ਬੀਬੀ ਅਮਰਜੀਤ ਕੌਰ ਆਦਿ।

# ਸਮਾਚਾਰ ਦਰਸ਼ਨ




ਕੀਨੀਆ ਦੇ ਪਹਿਲੇ ਪ੍ਰਧਾਨ ਸ੍ਰੀ ਜੋਮੋ ਕਨਿਆਟਾ ਦੇ ਪਿੰਡ ਗਟੂੰਡੂ ਵਿਚ ਸਥਾਪਤ ਕੀਤੇ ਹਸਪਤਾਲ ਵਿਚ ਨਾਮਧਾਰੀ ਸੰਗਤਾਂ ਵਲੋਂ ਆਪਰੇਸ਼ਨ ਥੀਏਟਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਬਣਾ ਕੇ ਦਿਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਡਾ. ਦਲੀਪ ਸਿੰਘ ਖਰਬੰਦਾ ਨੂੰ ਉਥੇ ਸੇਵਾ ਕਾਰਜ (ਬਗੈਰ ਤਨਖਾਹ ਦੇ) ਵਾਸਤੇ ਭੇਜਿਆ ਗਿਆ। ਤਸਵੀਰ ਵਿਚ ਡਾ. ਖਰਬੰਦਾ ਲਿਖੇ ਹੋਏ ਪੱਥਰ ਕੋਲ ਖੜੇ ਹਨ।




੧੭.੨.੭੦ ਨੈਰੋਬੀ ਹਵਾਈ ਅੱਡੇ ਤੇ ਡਾ. ਦਲੀਪ ਸਿੰਘ ਖਰਬੰਦਾ ਅਤੇ ਸ੍ਰੀਮਤੀ ਖਰਬੰਦਾ ਬੀਬੀ ਮਨਮੋਹਨ ਕੌਰ ਦਾ ਸੁਆਗਤ ਕਰਦੇ ਹੋਏ ਕੀਨੀਆ ਦੇ ਸੂਬਾ ਦਰਸ਼ਨ ਸਿੰਘ ਜੀ।

ਈਸਟ ਅਫ਼ਰੀਕਾ ਦੀ ਯਾਤਰਾ ਤੋਂ ਬਾਅਦ...

# ਜੋਮੋ ਕਨਿਆਟਾ ਦੇ ਪਿੰਡ ਵਿਚ ਨਾਮਧਾਰੀ ਡਾਕਟਰ !

ਕੀਨੀਆ ਦੀ ਰਾਜਧਾਨੀ ਨੈਰੋਬੀ ਵਿਚ ਹੋਈ ਆਲ ਅਫ਼ਰੀਕਾ ਹਿੰਦੂ ਕਾਨਫ਼ਰੰਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪਣੇ ਪਰਵਚਨ ਵਿਚ ਸੇਵਾ ਕਰਨ ਉਪਰ ਵਿਸ਼ੇਸ਼ ਬਲ ਦਿਤਾ। ਇਸੇ ਪਰਵਚਨ ਵਿਚ ਹੀ ਪਤਾ ਲਗਾ ਕਿ ਕੀਨੀਆ ਦੇ ਪਹਿਲੇ ਪ੍ਰਧਾਨ ਅਤੇ ਪ੍ਰਸਿਧ ਸੁਤੰਤਰਤਾ ਸੰਗਰਾਮੀ ਜੋਮੋ ਕਨਿਆਟਾ ਦੇ ਪਿੰਡ ਬਣੇ ਹਸਪਤਾਲ ਵਿਚ ਸਤਿਗੁਰੂ ਜੀ ਵਲੋਂ ਇਕ ਨਾਮਧਾਰੀ ਡਾਕਟਰ, ਦਲੀਪ ਸਿੰਘ ਖਰਬੰਦਾ ਦੀਆਂ ਸੇਵਾਵਾਂ ਵੀ ਭੇਟ ਕੀਤੀਆਂ ਗਈਆਂ ਸਨ।

ਮੈਨੂੰ ਇਹ ਤਾਂ ਪਤਾ ਸੀ ਕਿ ਕਨਿਆਟਾ ਦੇ ਪਿੰਡ ਵਿਚ ਬਣੇ ਹਸਪਤਾਲ ਵਿਚ ਸਤਿਗੁਰੂ ਜੀ ਦੀ ਆਗਿਆ ਨਾਲ ਕੀਨੀਆ ਦੀ ਨਾਮਧਾਰੀ ਸੰਗਤ ਨੇ ਹਸਪਤਾਲ ਦਾ ਕੋਈ ਹਿੱਸਾ ਆਪਣੇ ਖਰਚ ਤੇ ਬਣਵਾਕੇ ਦਿਤਾ ਸੀ, ਪਰ ਇਹ ਪਹਿਲੀ ਵਾਰ ਹੀ ਪਤਾ ਲਗਾ ਕਿ ਇਸ ਸਮੇਂ ਕਿਸੇ ਡਾਕਟਰ ਦੀ ਮੁਫ਼ਤ ਸੇਵਾ ਵੀ ਦਿਤੀ ਗਈ ਸੀ।

ਭਾਰਤ ਆਇਆ ਤਾਂ ਇਕ ਦਿਨ ਕੁਦਰਤੀ ਡਾ. ਦਲੀਪ ਸਿੰਘ ਖਰਬੰਦਾ ਨਾਲ ਉਹਨਾਂ ਦੇ ਘਰ ਅਰਬਨ ਅਸਟੇਟ ਡੁਗਰੀ ਰੋਡ ਲੁਧਿਆਣਾ ਵਿਚ ਮੇਲ ਹੋ ਗਿਆ। ਡਾ. ਦਲੀਪ ਸਿੰਘ ਹੋਰਾਂ ਨੂੰ ਮੈਂ ਅੱਗੇ ਵੀ ਜਾਣਦਾ ਸਾਂ, ਪਰ ਏਸ ਨਾਤੇ ਕਿ ਉਹਨਾਂ ਦੇ ਘਰੋਂ ਬੀਬੀ ਮੋਹਿਨੀ (ਮਨਮੋਹਣ ਕੌਰ) ਸਰਦਾਰ ਸੇਵਾ ਸਿੰਘ ਤੰਬੂਆਂ ਵਾਲਿਆਂ ਦੀ ਸਪੁਤਰੀ ਹੈ ਅਤੇ ਨਾਮਧਾਰੀ ਏਜੰਸੀ ਵਾਲੇ ਭੁਪਿੰਦਰ ਸਿੰਘ, ਬਲਵੰਤ ਸਿੰਘ, ਸੰਤੋਖ ਸਿੰਘ ਹੋਰਾਂ ਦੀ ਭੈਣ ਹੈ। ਮੇਰੀ ਆਪਣੀ ਭੈਣ ਪਰਮਜੀਤ ਕੌਰ ਤੇ ਜੀਜਾ ਸ. ਤਰਲੋਚਨ ਸਿੰਘ ਮਠਾੜੂ ਵੀ ਇਸੇ ਹੀ ਮੁਹੱਲੇ (ਮੁਹੱਲਾ ਨਹੀਂ ਅਸਟੇਟ) ਵਿਚ ਰਹਿੰਦੇ ਹਨ। ਸੋ, ਵਾਕਫ਼ੀਅਤ ਤਾਂ ਪਹਿਲਾਂ ਹੀ ਸੀ ਪਰ ਇਸ ਵਾਰ ਦੀ ਮਿਲਣੀ ਵਿਚ ਡਾਕਟਰ ਸਾਹਿਬ ਨੂੰ ਹੋਰ ਕੋਣ ਤੋਂ ਵੇਖਿਆ। ਮੈਂ ਉਹਨਾਂ ਨੂੰ ਦਸਿਆ ਕਿ ਕਿ ਤੁਹਾਡਾ ਨਾਮ ਤਾਂ ਅਫ਼ਰੀਕਾ ਦੀ ਏਡੀ ਵੱਡੀ ਕਾਨਫ਼ਰੰਸ ਵਿਚ ਸਤਿਗੁਰਾਂ ਲਿਆ ਸੀ। ਤੁਸੀਂ ਤਾਂ ਇਤਿਹਾਸ ਦੇ ਇਕ ਪਾਤਰ ਹੋ ...ਇਸ ਗੱਲ ਦੇ ਵੇਰਵੇ ਕੁਝ ਦੱਸੋ। ਤਾਂ ਡਾਕਟਰ ਸਾਹਿਬ ਅਤੇ ਬੀਬੀ ਮੋਹਨੀ ਨੇ ਅਠਾਰਾਂ ਸਾਲ ਪਹਿਲਾਂ ਦੇ ਦਿਨ ਚੇਤੇ ਕਰਦਿਆਂ ਬੜੇ ਉਤਸ਼ਾਹ, ਵਿਸਮਾਦ ਅਤੇ ਜਜ਼ਬਾਤ ਨਾਲ ਗੱਲਾਂ ਕੀਤੀਆਂ। ਡਾਕਟਰ ਸਾਹਿਬ ਨੇ ਦਸਿਆ ਕਿ :

"ਮੈਨੂੰ, ਸੱਚੇ ਪਾਤਸ਼ਾਹ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਵਲੋਂ ਹੁਕਮ ਹੋਇਆ ਕਿ ਤੂੰ ਕੀਨੀਆ ਜਾਣਾ ਹੈ ਅਤੇ ਉਥੇ ਸੇਵਾ ਕਰਨੀ ਹੈ। ਇਸ ਦਾ ਪਿਛੋਕੜ ਹੈ ਕਿ ਕੀਨੀਆ ਦੇ ਪ੍ਰਧਾਨ ਜੋਮੋ ਕਨਿਆਟਾ ਦੇ ਪਿੰਡ ਗਟੁੰਡੂ ਵਿਚ ਇਹ ਸੈਲਫ਼ ਹੈਲਪ ਹਸਪਤਾਲ (Self Help Hospital) ਬਣ ਇਆ ਗਿਆ। ਨਾਮਧਾਰੀ ਸੰਗਤ ਨੂੰ ਕਿਹਾ ਗਿਆ ਕਿ ਉਥੇ ਇਕ ਓਪਰੇਸ਼ਨ ਥੀਏਟਰ ਬਣਾਕੇ ਦਿਓ। ਜਦੋਂ ਸੰਗਤ ਨੇ ਉਹ ਥੀਏਟਰ ਤਿਆਰ ਕਰ ਦਿਤਾ ਤਾਂ ਉਸ ਦੀਆਂ ਚਾਬੀਆਂ ਸਤਿਗੁਰੂ ਜੀ ਵਲੋਂ ਕਨਿਆਟਾ ਨੂੰ ਦਿਤੀਆਂ ਗਈਆਂ ਤਾਂ ਉਹਨਾਂ ਕਿਹਾ ਕਿ ਇਕ ਡਾਕਟਰ ਵੀ ਤੁਹਾਡੇ ਵਲੋਂ ਚਾਹੀਦਾ ਹੈ ਜੋ ਇਥੇ ਕੁਝ ਚਿਰ ਮੁਫ਼ਤ ਸੇਵਾ ਕਰੇ।

ਸਤਿਗੁਰੂ ਜੀ ਦੇ ਆਦੇਸ਼ ਤੇ ਮੈਂ ਸਿਵਲ ਹਸਪਤਾਲ ਮੰਡੀ (ਹਿਮਾਚਲ) ਵਿਚੋਂ ਮੈਡੀਕਲ ਆਫ਼ੀਸਰ ਦੀ ਨੌਕਰੀ ਤੋਂ ਅਸਤੀਫ਼ਾ ਦੇ ਦਿਤਾ।

ਬਸੰਤ ਪੰਚਮੀ ਵਾਲੇ ਦਿਨ ਸੰਨ ੧੯੮੦ ਨੂੰ ਅਸੀਂ ਇਥੋਪੀਅਨ ਏਅਰਲਾਈਨਜ਼ ਦੇ ਜਹਾਜ਼ ਤੇ ਕੀਨੀਆ ਦੀ ਰਾਜਧਾਨੀ ਨੈਰੋਬੀ ਪੁਜ ਗਏ। ਉਥੇ ਸੂਬਾ ਦਰਸ਼ਨ ਸਿੰਘ ਜੀ ਅਤੇ ਹੋਰ ਸੰਗਤ ਸਾਨੂੰ ਹਵਾਈ ਅੱਡੇ ਤੇ ਲੈਣ ਆਈ ਹੋਈ ਸੀ।

(ਇਸ ਮੌਕੇ ਤੇ ਬੀਬੀ ਮਨਮੋਹਨ ਕੌਰ ਉਸ ਮੌਕੇ ਦੀਆਂ ਪੁਰਾਣੀਆਂ ਤਸਵੀਰਾਂ ਤੇ ਕੁਝ ਅਖ਼ਬਾਰਾਂ ਦੀ ਕਟਿੰਗਜ਼ ਲੈ ਆਏ।)

ਸਾਡੇ ਪੁਜਣ ਦੀਆਂ ਖ਼ਬਰਾਂ ਅਤੇ ਤਸਵੀਰਾਂ ਕੀਨੀਆ ਦੇਸ਼ ਦੀਆਂ ਅਖ਼ਬਾਰਾਂ ਵਿਚ ਨੁਮਾਇਆਂ ਰੂਪ ਵਿਚ ਛਪੀਆਂ ਉਸ ਹਸਪਤਾਲ ਵਿਚ ਮੈਂ ਆਨਰੇਰੀ ਜਾਬ ਕੀਤੀ।

ਸਰਕਾਰ ਕੋਲੋਂ ਅਸੀਂ ਕੁਝ ਨਹੀਂ ਸਾਂ ਲੈਂਦੇ। ਈਸਟ ਅਫ਼ਰੀਕਾ ਦੀ ਨਾਮਧਾਰੀ ਸੰਗਤ ਵਲੋਂ ਸਾਨੂੰ ਮਹੀਨੇ ਦੇ ਇਕ ਹਜ਼ਾਰ ਸ਼ਲਿੰਗ ਮਿਲ ਜਾਂਦੇ ਸਨ। ...ਬਥੇਰੇ ਸਨ, ਖਰਚ ਕਰਕੇ ਜੋ ਕੁਝ ਬਚਦਾ ਸੀ, ਉਹ ਵੀ ਸੇਵਾ ਤੇ ਲਾ ਦੇਣੇ।

ਇਕ ਸਾਲ ਮੈਂ ਗਟੁੰਡੂ ਕੰਮ ਕੀਤਾ। ਗਟੁੰਡੂ ਨੈਰੋਬੀ

ਤੋਂ ੩੫ ਕਿਲੋਮੀਟਰ ਸੀ। ਫੇਰ ਕਨਿਆਟਾ ਨੇ ਕਿਹਾ ਕਿ ਤੈਨੂੰ ਜਾਣ ਨਹੀਂ ਦੇਣਾ। ਉਹਨਾਂ ਨੈਰੋਬੀ ਤੋਂ ੪੦੦ ਕਿਲੋਮੀਟਰ ਦੂਰ ਕਟਾਲੀ ਦੇ ਜ਼ਿਲਾ ਹਸਪਤਾਲ ਵਿਚ ਨੌਕਰੀ ਦੇ ਦਿਤੀ। ਇਹ ਥਾਂ ਯੁਗੰਡਾ ਦੇ ਬਾਡਰ ਤੇ ਸੀ। ਉਥੇ ਪੰਜ ਸਾਲ ਰਹੇ।''

ਡਾ. ਖਰਬੰਦਾ ਦੰਪਤੀ ਨੇ ਉਹਨਾਂ ਦਿਨਾਂ ਨੂੰ ਵਿਸਮਾਦ ਨਾਲ ਯਾਦ ਕੀਤਾ। ਬੀਬੀ ਮੋਹਨੀ ਬਾਰੇ ਦਸਿਆ ਕਿ ਉਨ੍ਹਾਂ ਨੇ ਵੱਡੀ ਸੋਧ ਰਖੀ ਹੋਈ ਸੀ। ਉਹ ਦਸੰਬਰ ੧੯੭੦ ਨੂੰ ਇੰਗਲੈਂਡ ਗਏ ਤਾਂ ਖੂਹ ਦਾ ਪਾਣੀ ਹੈ ਨਹੀਂ ਸੀ, ਉਹਨਾਂ ਦੁੱਧ ਨਾਲ ਇਸ਼ਨਾਨ ਕੀਤਾ। ਇਸ ਤਰ੍ਹਾਂ 'ਦੁਧੋਂ ਨਹਾਓ ਪੁਤ੍ਰੋਂ ਫਲੋ' ਵਾਲੀ ਕਹਾਵਤ ਵੀ ਸਾਕਾਰ ਹੋ ਗਈ। ਪੁੱਤਰ ਹੁਣ ਜਵਾਨ ਹੈ।

ਜਿਹੜੀਆਂ ਅਖਬਾਰਾਂ ਦੀਆਂ ਕਾਤਰਾਂ ਦਿਖਾਈਆਂ ਉਹ ਹੁਣ ਬਹੁਤ ਮੈਲੀਆਂ ਪੈ ਚੁਕੀਆਂ ਹਨ। ਇਹ ਅੰਗਰੇਜ਼ੀ ਦੀਆਂ ਅਖਬਾਰਾਂ ਹਨ। ਪਿੱਛੇ ਲਿਖੇ ਸ਼ਬਦਾਂ ਤੋਂ ਲਗਦਾ ਹੈ ਇਹ 'ਡੇਲੀ ਨੇਸ਼ਨ', 'ਸਟੈਂਡਰਡ' ਅਤੇ ਇਕ ਹੋਰ ਅਖਬਾਰ ਹਨ। ਇਕ ਅਖਬਾਰ ਤੇ ਇਕ-ਕਾਲਮੀ ਖਬਰ ਹੈ। ਡਾਕਟਰ ਖਰਬੰਦਾ ਦੀ ਕਲੋਜ਼ ਅੱਪ ਤਸਵੀਰ ਹੈ। ਉਪਰ ਮੋਟਾ ਸਾਰਾ ਲਿਖਿਆ ਹੈ DOCTOR FOR GATUNDU (ਗੁਟੰਡੂ ਵਾਸਤੇ ਡਾਕਟਰ)। ਥੱਲੇ ਕੈਪਸ਼ਨ ਇੰਝ ਹੈ—

Dr. Dalip Singh Kharbanda (above) has arrived in Nairobi to work at the Gatundu self help Hospital. The offer of his services was made by His Holiness Sri Satguru Jagjit Singh Ji Maharaj to President Kenyata during a visit to the hospital last February. Dr. Kharbanda who was accompanied by his wife, Manmohan Kaur, was met on arrival at Nairobi Air port by Mr. Sarwan Singh Sokhi, President of East African Namdhari Sangat, Mr. Amar Singh (Vice President) and Mr. Sohan Singh (Joint Secretary).

[ਡਾਕਟਰ ਦਲੀਪ ਸਿੰਘ ਖਰਬੰਦਾ (ਉਪਰ) ਗੁਟੰਡੂ ਸਵੈ ਸਹਾਇਤਾ ਹਸਪਤਾਲ ਗੁਟੰਡੂ ਵਿਚ ਕੰਮ ਕਰਨ ਵਾਸਤੇ ਨੈਰੋਬੀ ਪਹੁੰਚ ਗਏ ਹਨ। ਉਹਨਾਂ ਦੀਆਂ ਸੇਵਾਵਾਂ ਦੀ ਪੇਸ਼ਕਸ਼ ਹਿਜ਼ ਹੋਲੀਨੈਸ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵਲੋਂ ਪ੍ਰੈਜ਼ੀਡੈਂਟ ਕਨਿਆਟਾ ਨੂੰ ਪਿਛਲੀ ਫਰਵਰੀ ਵਿਚ ਇਕ ਯਾਤਰਾ ਸਮੇਂ ਕੀਤੀ ਗਈ। ਡਾ. ਖਰਬੰਦਾ ਜਿਨ੍ਹਾਂ ਨਾਲ ਉਹਨਾਂ ਦੀ ਸੁਪਤਨੀ ਮਨਮੋਹਨ ਕੌਰ ਵੀ ਸਨ, ਦਾ ਸੁਆਗਤ ਨੈਰੋਬੀ ਹਵਾਈ ਅੱਡੇ ਤੇ, ਸ. ਸਰਵਨ ਸਿੰਘ ਸੋਖੀ, ਪ੍ਰਧਾਨ ਪੂਰਬੀ ਅਫ਼ਰੀਕਾ ਨਾਮਧਾਰੀ ਸੰਗਤ, ਅਮਰ ਸਿੰਘ ਮੀਤ ਪ੍ਰਧਾਨ ਅਤੇ ਸੋਹਣ ਸਿੰਘ ਸਕੱਤਰ ਨੇ ਕੀਤਾ।

ਦੂਸਰੀ ਅਖਬਾਰੀ ਤਸਵੀਰ ਦੋ-ਕਾਲਮੀ ਹੈ ਅਤੇ ਇਸ ਵਿਚ ਖਰਬੰਦਾ ਦੰਪਤੀ ਦੀ ਤਸਵੀਰ ਹੈ। ਇਸ ਦਾ ਕੈਪਸ਼ਨ ਹੈ:

Dr. Dalip Singh Kharbanda, from India who has come to Kenya for a year's voluntary service at Gatundu Self Help Hospital. With him is his wife Mrs. Manmohan Kaur : pictured on their arrival at Nairobi Airport on wednesday. The arrangment for his services were made by the spiritual head of the Namdnari Sikh Sangat His Holiness Shri Satguru Jagjit Ji Maharaj, during his visit to Kenya last year.

(ਡਾ. ਦਲੀਪ ਸਿੰਘ ਖਰਬੰਦਾ, ਜੋ ਗੁਟੰਡੂ ਸਵੈ ਸਹਾਇਤਾ ਹਸਪਤਾਲ ਵਿਚ ਇਕ ਸਾਲ ਦੀ ਵਾਲੰਟੀਅਰ ਸੇਵਾ ਵਾਸਤੇ ਭਾਰਤ ਤੋਂ ਕੀਨੀਆ ਆਏ ਹਨ। ਬੁਧਵਾਰ ਨੂੰ ਨੈਰੋਬੀ ਹਵਾਈ ਅੱਡੇ ਤੇ ਖਿਚੀ ਤਸਵੀਰ ਵਿਚ ਉਹਨਾਂ ਦੇ ਨਾਲ ਉਹਨਾਂ ਦੀ ਧਰਮ-ਪਤਨੀ ਮਨਮੋਹਨ ਕੌਰ ਵੀ ਹਨ। ਉਹਨਾਂ ਦੀਆਂ ਸੇਵਾਵਾਂ ਦਾ ਪ੍ਰਬੰਧ ਨਾਮਧਾਰੀ ਸਿੱਖ ਸੰਗਤ ਦੇ ਰੂਹਾਨੀ ਪ੍ਰਮੁਖ ਹਿਜ਼ ਹੋਲੀਨੈਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵਲੋਂ ਪਿਛਲੇ ਸਾਲ ਕੀਨੀਆ ਦੇ ਦੌਰੇ ਸਮੇਂ ਕੀਤਾ ਗਿਆ।

ਤੀਸਰੀ ਅਖ਼ਬਾਰ ਵਿਚ ਸੂਬਾ ਦਰਸ਼ਨ ਸਿੰਘ ਨੈਰੋਬੀ, ਡਾਕਟਰ ਦਲੀਪ ਸਿੰਘ ਅਤੇ ਬੀਬੀ ਮਨਮੋਹਨ ਕੌਰ ਦੀ ਤਸਵੀਰ ਛਪੀ ਹੈ। ਨਾਲ ਬਹੁਤ ਮੁਸ਼ਕਲ ਨਾਲ ਪੜ੍ਹੀ ਜਾਂਦੀ ਦੋ-ਕਾਲਮੀ ਖਬਰ ਇੰਝ ਛਪੀ ਹੈ—

The first volunteer doctor from India has arrived in Kenya to serve for a year at Gutundu Self Help Hospital. He is a Dr.

Dalip Singh Kharbanda 29 (Centre) who graduated in medicine at Delhi University three years ago. More volunteers are expected later.

The offer of Dr. Singh's service to Kenya was made by the leader of Shri Satguru of East Africa, His Holiness Jagjit Singh Maharaj when he visited Gatundu last February to hand over to president Kenyata the operation theatre which was built by the Suba Darshan Singh Namdhari of Kenya. Dr Dalip Singh Kharbanda who was accompanied by his wife Mrs. Manmohan Kaur (right) was met at Nairobi Airport by the president of Sikh Community of Kenya, Sarvan Singh Sokhi (left), the vice-president Amar Singh, the secretary Sohan Singh and other leading members of the East African Namdhari Sangat from Nairobi.

(ਗੁਟੁੰਡੂ ਸੈਲਫ ਹੈਲਪ ਹਸਪਤਾਲ ਵਿਚ ਇਕ ਸਾਲ ਦੀ ਸੇਵਾ ਕਰਨ ਵਾਸਤੇ ਭਾਰਤ ਤੋਂ ਪਹਿਲੇ ਵਾਲੰਟੀਅਰ ਡਾਕਟਰ ਕੀਨੀਆ ਪੁਜ ਗਏ ਹਨ। ਉਹ ਹਨ ੨੯ ਸਾਲ ਦੇ ਡਾਕਟਰ ਦਲੀਪ ਸਿੰਘ ਖਰਬੰਦਾ (ਦਰਮਿਆਨ 'ਚ ਬੈਠੇ) ਜਿਨਾਂ ਨੇ ਤਿੰਨ ਸਾਲ ਪਹਿਲਾਂ ਦਿੱਲੀ ਯੂਨੀਵਰਸਿਟੀ ਤੋਂ ਮੈਡੀਸਨ ਵਿਚ ਗਰੈਜੂਏਸ਼ਨ ਕੀਤੀ ਹੈ। ਡਾਕਟਰ ਸਿੰਘ ਦੀਆਂ ਸੇਵਾਵਾਂ ਦੀ ਕੀਨੀਆ ਵਾਸਤੇ ਪੇਸ਼ਕਸ਼ ਈਸਟ ਅਫਰੀਕਾ ਦੇ ਸ੍ਰੀ ਸਤਿਗੁਰੂ ਹਿਜ਼ ਹੋਲੀਨੈਸ ਜਗਜੀਤ ਸਿੰਘ ਮਹਾਰਾਜ ਨੇ ਕੀਤੀ ਸੀ ਜਦੋਂ ਆਪ ਗੁਟੁੰਡੂ ਵਿਚ ਪਿਛਲੇ ਸਾਲ ਕੀਨੀਆ ਦੇ ਸੂਬਾ ਦਰਸ਼ਨ ਸਿੰਘ ਨਾਮਧਾਰੀ ਦੁਆਰਾ ਬਣਾਏ ਓਪਰੇਸ਼ਨ ਥੀਏਟਰ ਨੂੰ ਪ੍ਰੈਜ਼ੀਡੈਂਟ ਜੋਮੋ ਕਨਿਆਟਾ ਨੂੰ ਸੌਂਪਣ ਆਏ ਸਨ। ਡਾ. ਖਰਬੰਦਾ ਜਿਹੜੇ ਕਿ ਆਪਣੀ ਪਤਨੀ ਸ੍ਰੀਮਤੀ ਮਨਮੋਹਣ ਕੌਰ (ਸੱਜੇ) ਨਾਲ ਆਏ ਸਨ ਦਾ ਨੈਰੋਬੀ ਏਅਰਪੋਰਟ ਤੇ ਸੁਆਗਤ ਕੀਨੀਆ ਵਿਚ ਸਿੱਖ ਭਾਈਚਾਰੇ ਦੇ ਪ੍ਰਧਾਨ ਸਰਵਣ ਸਿੰਘ ਸੋਖੀ (ਖੱਬੇ), ਮੀਤ ਪ੍ਰਧਾਨ ਅਮਰ ਸਿੰਘ, ਸਕੱਤਰ ਸੋਹਣ ਸਿੰਘ ਅਤੇ ਨੈਰੋਬੀ ਵਿਚ ਈਸਟ ਅਫਰੀਕਾ ਦੀ ਨਾਮਧਾਰੀ ਸੰਗਤ ਦੇ ਪ੍ਰਮੁਖ ਮੈਂਬਰਾਂ ਨੇ ਕੀਤਾ।)

ਗੁਟੁੰਡੂ ਹਸਪਤਾਲ ਵਿਚ ਓਪਰੇਸ਼ਨ ਥੀਏਟਰ ਦੇ ਬਾਹਰ ਲਗੇ ਪੱਥਰ ਉਤੇ ਇਹ ਸ਼ਬਦ ਉੱਕਰੇ ਹੋਏ ਹਨ—

THE OPERATING THEATRE OF THE GATUNDU SELF HELP HOSPITAL IS A FREE GIFT FROM E. A. NAMDHARI SANGAT IN MEMORY OF HIS HOLINESS SRI SATGURU PARTAP SINGH JI MAHARAJ THIS FOUNDATION STONE WAS LAID BY THE FIRST LADY OF KENYA MAMA NCINA KENYATTA ON 12TH FEBRUARY 1969

(ਗੁਟੁੰਡੂ ਸੈਲਫ ਹੈਲਪ ਹਸਪਤਾਲ ਦਾ ਅਪਰੇਟਿੰਗ ਥੀਏਟਰ ਈਸਟ ਅਫ਼ਰੀਕਾ ਦੀ ਸੰਗਤ ਵਲੋਂ ਹਿਜ਼ ਹੋਲੀਨੈਸ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਮੁਫ਼ਤ ਭੇਟਾ ਹੈ। ਇਹ ਨੀਂਹ-ਪੱਥਰ, ਕੀਨੀਆ ਦੀ ਪ੍ਰਥਮ ਮਹਿਲਾ ਮਾਮਾ ਨੀਨਾ ਕਨਿਆਟਾ ਵਲੋਂ 12 ਫਰਵਰੀ ੧੯੬੯ ਨੂੰ ਰੱਖਿਆ ਗਿਆ...)।

ਸੇਵਾ ਦਾ ਆਪਣਾ ਮਹੱਤਵ ਹੈ, ਪਰ ਗੁਰਬਾਣੀ ਅਨੁਸਾਰ ਜਿਸ ਨਾਲ ਸਤਿਗੁਰੂ ਦਾ ਮਨ ਪ੍ਰਸੰਨ ਹੋਵੇ ਉਹ ਸੇਵਾ ਸਫਲ ਹੁੰਦੀ ਹੈ।

ਸਾ ਸੇਵਾ ਕੀਤੀ ਸਫਲ ਹੈ
ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ
ਤਾ ਪਾਪ ਕਸੰਮਲ ਭੰਨੇ ॥
ਉਪਦੇਸੁ ਜਿ ਦਿਤਾ ਸਤਿਗੁਰੂ
ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ
ਤਿਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ
ਗੁਰ ਦੀਖਿਆ ਸੁਣਿ ਮਨੁ ਭਿੰਨੇ ॥

(ਗਉੜੀ ਵਾਰ ਮਹਲਾ ੪)

ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੇਵਾ ਕਾਰਜਾਂ ਲਈ ਕਿਸ ਕਿਸ ਥਾਂ ਅਤੇ ਸੰਸਥਾਵਾਂ ਨੂੰ ਸਹਾਇਤਾ ਦਿਤੀ ਗਈ ਇਹ ਲੱਭਣਾ ਇਕ ਮੁਸ਼ਕਿਲ ਕਾਰਜ ਹੈ; ਕਿਉਂਕਿ ਇਸ ਮਾਮਲੇ ਵਿਚ ਅਕਸਰ ਆਪ ਗੱਲ ਗੁਪਤ ਰੱਖਦੇ ਹਨ। ਇਹ ਪ੍ਰਚਾਰ ਵਾਸਤੇ ਨਹੀਂ ਹੁੰਦਾ। ਪਰ ਫੇਰ ਵੀ ਅਜਿਹੇ ਸੇਵਾ ਦੇ ਕੰਮਾਂ ਦੀ ਸੂਚੀ ਬਣਾਈ ਜਾਵੇ ਅਤੇ ਵੇਰਵੇ ਇਕੱਤਰ ਕੀਤੇ ਜਾਣ ਤਾਂ ਪੁਸਤਕ ਭਰ ਜਾਵੇ।

—ਜਗਦੀਸ਼ ਸਿੰਘ

# ਦੋ ਗ਼ਜ਼ਲਾਂ

—ਇੰਦ ਜੀਤ ਹਸਨਪੁਰੀ

( ੧ )

ਜੋ ਕੁਝ ਹਾਂ ਮੈਂ ਅੰਦਰੋਂ ਬਾਹਰ ਇਕ ਹਾਂ,
ਕਿਸ ਮੁਲੱਮੇ, ਝੂਠੀ ਸ਼ਾਨ ਦੀ ਲੋੜ ਨਹੀਂ।

ਖ਼ੂਨ ਪੀਆਂ ਲੋਕਾਂ ਦਾ ਤੇ ਦੁੱਧ ਦਾਨ ਕਰਾਂ,
ਇਹੋ ਜਿਹੇ ਪੁਨ-ਦਾਨ ਦੀ ਮੈਨੂੰ ਲੋੜ ਨਹੀਂ।

ਅੱਗ ਆਈ ਘਰ ਦੀ ਮਾਲਕ ਬਣ ਬੈਠੇ,
ਇਹੋ ਜਿਹੇ ਮਹਿਮਾਨ ਦੀ ਮੈਨੂੰ ਲੋੜ ਨਹੀਂ।

ਦੇ ਕੇ ਜੇ ਸਨਮਾਨ ਤੁਸੀਂ ਅਹਿਸਾਨ ਕਰੋ,
ਇਹੋ ਜਿਹੇ ਸਨਮਾਨ ਦੀ ਮੈਨੂੰ ਲੋੜ ਨਹੀਂ।

ਚਹੁ ਛਿਲੜਾਂ ਲਈ ਵਿਕਦਾ ਜੋ ਬਾਜ਼ਾਰਾਂ ਵਿਚ,
ਐਸੇ ਧਰਮ-ਈਮਾਨ ਦੀ ਮੈਨੂੰ ਲੋੜ ਨਹੀਂ।

ਮਿਹਨਤਕਸ਼, ਕਿਰਤੀ ਨੂੰ ਪੂਜਾਂ 'ਹਸਨਪੁਰੀ',
ਪੱਥਰ ਦੇ ਭਗਵਾਨ ਦੀ ਮੈਨੂੰ ਲੋੜ ਨਹੀਂ।

( ੨ )

ਮੰਜ਼ਿਲ ਦੀ ਭਾਲ ਜਿਸ ਨੂੰ ਛੱਡਦਾ ਏ ਭਾਲ ਕਿੱਥੇ।
ਜੇਕਰ ਨਾ ਜੋਸ਼ ਹੋਵ ਲਗਦੀ ਏ ਛਾਲ ਕਿੱਥੇ।

ਕੁੱਲੀਆਂ ਨੇ ਜਾਗਣਾ ਜਦ ਮਹਿਲਾਂ ਨੇ ਤਿੜਕ ਜਾਣਾ,
ਹਾਕਮ ਦੇ ਰੋਕਿਆਂ ਵੀ ਰੁਕਦਾ ਭੁਚਾਲ ਕਿੱਥੇ।

ਟੇਬਲ ਤੇ ਸੁਲਝਦੇ ਨੇ ਮਸਲੇ ਜਹਾਨ ਦੇ ਸਭ,
ਗੋਲੀ ਦੇ ਨਾਲ ਹੋਏ ਹੱਲ ਨੇ ਸਵਾਲ ਕਿੱਥੇ।

ਹੋਣੀ ਨਾ ਕੈਦ ਹੋਵੇ ਸੰਗਲ ਹਜ਼ਾਰ ਪਾਵੇ,
ਮੰਜੇ ਦੇ ਨਾਲ ਬੱਝਿਆ ਰਹਿੰਦਾ ਏ ਕਾਲ ਕਿੱਥੇ।

ਚਾਨਣ ਦੇ ਵਿਚ ਜਿਹੜਾ ਹਰਦਮ ਏ ਨਾਲ ਰਹਿੰਦਾ,
ਹਨੇਰੇ ਦੇ ਵਿਚ ਸਾਇਆ ਰਹਿੰਦਾ ਏ ਨਾਲ ਕਿੱਥੇ।

ਕੋਠੀ ਗੜਵਾ ਚਾਂਦੀ ਦਾ,
ਲੁਧਿਆਣ — ੧੪੨੦੨੧

# ਕੌਮ ਦੇ ਲੀਡਰਾਂ ਨੂੰ ਇਕ ਅਪੀਲ

—ਅਨੂਪ ਸਿੰਘ ਨੂਰੀ

ਆਪੋ ਵਿਚ ਨਾ ਐਵੇਂ ਹੀ ਲੜੋ ਪਿਆਰੇ,
ਆਪੋ ਵਿਚ ਕੋਈ ਕਰੋ ਪਿਆਰ ਦੀ ਗੱਲ।
ਪਿਆਰ ਹਰ ਇਕ ਹੀ ਰੋਗ ਦਾ ਹੈ ਦਾਰੂ,
ਇਹਨੂੰ ਵਰਤ ਕੋਈ ਕਰੋ ਵਿਚਾਰ ਦੀ ਗੱਲ।
ਇਕ ਦੂਜੇ ਤੇ ਦੂਤੀਆਂ ਲਾ ਐਵੇਂ,
ਕਰਨੀ ਛੱਡ ਦਿਉ ਰੋਜ਼ ਤਕਰਾਰ ਦੀ ਗੱਲ।
ਤਿੰਨ ਸੌ (੩੦੦) ਸਾਲਾ ਮਨਾਉ ਸਭ ਇਕ ਹੋਕੇ,
ਕੱਢਕੇ ਦਿਲਾਂ 'ਚੋਂ 'ਨੂਰੀ' ਹੰਕਾਰ ਦੀ ਗੱਲ।
ਆਪੋ ਵਿਚ ਦੀ ਵਿਤਕਰੇ ਪਾਉਣ ਵਾਲੇ,
ਪਾਈ ਕਦੇ ਇਤਿਹਾਸ ਤ ਝਾਤ ਨਹੀਂ ਹੈ।
ਭੁਲ ਗਏ ਹੋ ਗੁਰੂ ਗੋਬਿੰਦ ਦਾ ਸਬਕ,
ਅਸੀਂ ਇਕ ਹਾਂ ਸਾਡੀ ਕੋਈ ਜਾਤ ਨਹੀਂ ਹੈ।
ਅਸੀਂ ਚੜ੍ਹਦੀਆਂ ਕਲਾਂ ਨੂੰ ਜਾਣ ਵਾਲੇ,
ਸਾਨੂੰ ਦੇਣ ਵਾਲਾ ਕੋਈ ਵੀ ਮਾਤ ਨਹੀਂ ਹੈ।
ਬਖਸ਼ੀ ਸਾਨੂੰ ਜੋ ਅੰਮ੍ਰਿਤ ਦੀ ਦਾਤ ਸਤਿਗੁਰੂ,
ਹੋਰ ਕਿਸੇ ਕੋਲ ਐਸੀ ਸੌਗਾਤ ਨਹੀਂ ਹੈ।
ਹਰ ਕੋਈ ਤੁਸਾਂ ਦੇ ਮੂੰਹਾਂ ਵੱਲ ਵੇਖਦਾ ਹੈ,
ਤੁਸੀਂ ਕੀ ਹੋ! ਤੇ ਬਣਦੇ ਕੀ ਜਾਂਦੇ ?
ਤੁਸੀਂ ਨਿੱਕੀ ਜਿਹੀ ਬਾਤ ਤੇ ਝਗੜਦੇ ਹੋ,
ਸਾਗਰ ਗਮਾਂ ਦੇ! ਕਦੇ ਸੀ ਪੀ ਜਾਂਦੇ।
ਤੁਸੀਂ ਚੌਧਰਾਂ ਅਤੇ ਨਵਾਬੀਆਂ ਨੂੰ,
ਠੁਡੇ ਮਾਰਦੇ ਸੀ ਜੀਉ ਜੀ ਜਾਂਦੇ।
(ਪਰ ਅਫ਼ਸੋਸ) ਅੱਜ ਇਹਨਾਂ ਹੀ ਚੌਧਰਾਂ ਲਈ,
ਛੱਡੀ ਤੁਸੀਂ ਇਖਲਾਕ ਦੀ ਲੀਹ ਜਾਂਦੇ।
ਹੋਸ਼ ਕਰੋ ਕੁਝ ਅਜੇ ਵੀ ਸਮਝ ਜਾਉ,
ਕਰੋ ਹੋਸ਼ ਦੀ ਕੋਈ ਦਵਾ ਮਿਲਕੇ।
੩੦੦ ਸਾਲਾ ਮਨਾਉ ਪਿਆਰ ਦੇ ਨਾਲ,
ਦੂਈ ਦਿਲਾਂ ਦੀ ਸਾਰੇ ਮਿਟਾ ਮਿਲਕੇ।
ਦਿਨ ਇਹ ਪਵਿੱਤਰ ਮਨਾਉਣ ਪਿਛੋਂ,
ਦਿਓ ਦੋਸ਼ੀ ਨੂੰ ਭਾਵੇਂ ਸਜ਼ਾ ਮਿਲਕੇ।
ਹੱਥ ਜੋੜ ਕੇ 'ਨੂਰੀ' ਦੀ ਬੇਨਤੀ ਹੈ,
ਬੈਠੋ ਪਿਆਰ ਨਾਲ ਸਾਰੇ ਭਰਾ ਮਿਲਕੇ।

# ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ

—ਲਖਵਿੰਦਰ ਸਿੰਘ ਬਾਜਵਾ

—ਮਾਸ ਜਦੋਂ ਦਸੰਬਰ ਦਾ ਆਣ ਚੜ੍ਹਿਆਂ ਯਾਦ ਫੇਰ ਸ਼ਹਾਦਤ ਦੀ ਬਾਤ ਆਈ।
ਲੰਘੀ ਫਿਲਮ ਵਾਂਗੂੰ ਅੱਖਾਂ ਸਾਹਮਣੇ ਤੋਂ ਸੋਚ ਮਾਰ ਇਤਿਹਾਸ ਤੇ ਝਾਤ ਆਈ।
ਲੰਬੀ ਲਗੀ ਕਤਾਰ ਪ੍ਰਵਾਨਿਆਂ ਦੀ ਚੜ੍ਹਕੇ ਜੁਲਮ ਤੇ ਸਿਤਮ ਦੀ ਰਾਤ ਆਈ।
ਕਲਗੀ ਵਾਲੇ ਦੇ ਵਿਚ ਸਕੂਲ ਨਜ਼ਰੀਂ ਪੜ੍ਹਦੀ ਸਿਰਾਂ ਤੋਂ ਬਿਨਾਂ ਜਮਾਤ ਆਈ।
ਲਹੂ ਨਾਲ ਇਤਿਹਾਸ ਦੇ ਲਿਖਣ ਪੰਨੇ ਹੋਣੀ ਲੈ ਕੇ ਕਲਮ ਦਵਾਤ ਆਈ।
ਭਾਰਤ ਵਰਸ਼ ਔਰੰਗੇ ਦੇ ਦੌਰ ਅੰਦਰ ਨਜ਼ਰੀਂ ਸੂਰਿਆਂ ਦੀ ਵੱਖਰੀ ਜਾਤ ਆਈ।

—ਯਾਦ ਚਾਂਦਨੀ ਚੌਕ ਦੀ ਆਈ ਮਗਰੋਂ ਨਜ਼ਰੀਂ ਪਿਆ ਇਤਿਹਾਸ ਕੁਰਬਾਨੀਆਂ ਦਾ।
ਚਾਦਰ ਹਿੰਦ ਦੀ ਧਰਮ ਬਚਾਉਣ ਬਦਲੇ ਸਿਰ ਤੇ ਝਲਿਆ ਜਬਰ ਦੁਰਾਨੀਆਂ ਦਾ।
ਫੇਰ ਕਿਲੇ ਅਨੰਦਪੁਰ ਦੀ ਤਰਫ ਤੁਰਿਆ ਆਇਆ ਯਾਦ ਵੇਲਾ ਬੇਈਮਾਨੀਆਂ ਦਾ।
ਸੌਹਾਂ ਝੂਠੀਆਂ ਖਾ ਕੇ ਗਏ ਜਿਹੜੇ ਬੇੜਾ ਬਹਿ ਗਿਅ ਉਹਨਾਂ ਦੀਵਾਨੀਆਂ ਦਾ।
ਵਿਛੜੇ ਹੋਏ ਪ੍ਰੀਵਾਰ ਦੀ ਵੇਖ ਝਾਕੀ ਹੰਝੂ ਡਿਗਿਆ ਸੀ ਦਰਦਵਾਨੀਆਂ ਦਾ।
ਸਰਸਾ ਨਦੀ ਤੇ ਜੇਹੜੀਆਂ ਖੇਡ ਰਹੀਆਂ ਪੰਥ ਰਿਣੀ ਹੈ ਉਹਨਾਂ ਜਵਾਨੀਆਂ ਦਾ।

—ਉਧਰ ਵੇਖ਼ਿਆ ਗੜ੍ਹੀ ਚਮਕੌਰ ਦੀ ਨੂੰ ਜਿਥੇ ਸਿੰਘ ਸ਼ਹੀਦੀਆਂ ਪਾ ਰਹੇ ਨੇ।
ਥਾਪੀ ਦੇ ਕੇ ਕੰਡ ਤੇ ਆਪ ਸਤਿਗੁਰ ਸਵਾ ਲੱਖ ਸੰਗ ਇਕ ਲੜਾ ਰਹੇ ਨੇ।
ਭੁੱਖੇ ਸ਼ੇਰ ਵਾਂਗੂੰ ਗਰਜਣ ਵਿਚ ਰਣ ਦੇ ਵੇਖੋ ਵੈਰੀਆਂ ਦ ਆਹੂ ਲਾਹ ਰਹੇ ਨੇ।
ਕਿਤੇ ਦੁਨੀਆਂ ਦੇ ਨਹੀਂ ਇਤਿਹਾਸ ਅੰਦਰ ਐਸੀ ਨਵੀਂ ਮਿਸਾਲ ਬਣਾ ਰਹੇ ਨੇ।
ਟੁਕੜੇ ਜਿਗਰ ਦੇ ਤੋਰ ਕੇ ਆਪ ਹੱਥੀਂ ਖਾਤਰ ਕੌਮ ਦੀ ਪੂਰਨੇ ਪਾਈ ਜਾਂਦੇ।
ਵੇਖ ਸਾਹਮਣੇ ਪੁੱਤਰ ਸ਼ਹੀਦ ਹੁੰਦੇ ਵੇਖੋ ਰੱਬ ਦਾ ਸ਼ੁਕਰ ਮਨਾਈ ਜਾਂਦੇ।

—ਤੇਰਾਂ ਪੋਹ ਦੀ ਚੰਦਰੀ ਯਾਦ ਆਈ ਕਹਿਰੀ ਵਕਤ ਤੇ ਖੂਨੀ ਸਰਹੰਦ ਦੀ ਏ।
ਠੰਡੇ ਬੁਰਜ ਅੰਦਰ ਮਾਤਾ ਕੈਦ ਕੀਤੀ ਠੰਡ ਪੋਹ ਦੀ ਜਿਸਮ ਨੂੰ ਰੰਦਦੀ ਏ।

ਦੋ ਸੂਰਜ ਦਸਮੇਸ਼ ਦੇ ਛਿਪੇ ਜਿਥੇ ਚਿਤਵੀ ਮੈਂ ਤਸਵੀਰ ਉਸ ਕੰਧ ਦੀ ਏ।
ਜ਼ੁਲਮੀ ਵੇਖੀ ਕਚਿਹਰੀ ਵਜੀਰ ਖਾਂ ਦੀ ਬਦਨੀਤ ਵੇਖੀ ਸੁਚਾ ਨੰਦ ਦੀ ਏ।
ਛੋਟੇ ਛੋਟੇ ਮਾਸੂਮ ਦੋ ਬੱਚਿਆਂ ਦੇ ਜਿਗਰੇ ਜਿੰਨੇ ਵੀ ਵੇਖੇ ਬੁਲੰਦ ਵੇਖੇ।
ਸਿਦਕ ਕੇਸਾਂ ਸੁਆਸਾਂ ਦੇ ਨਾਲ ਜਾਵੇ ਐਸੇ ਧਰਮ ਉਤੇ ਪਾਬੰਦ ਵੇਖੇ।

—ਅਸੀਂ ਸੂਬਿਆ ਸੁਖਾਂ ਤੇ ਡੋਲਦੇ ਨਾ ਅਸੀਂ ਜੰਮੇ ਹਾਂ ਖੰਡੇ ਦੀ ਧਾਰ ਵਿਚੋਂ।
ਪੁੱਤਰ ਸ਼ੇਰ ਦੇ ਫਤਿਹ ਦੀ ਵਾਜ ਆਵੇ ਬਬਰ ਸ਼ੇਰ ਜਿਹੀ ਸਾਡੀ ਭਬਕਾਰ ਵਿਚੋਂ।
ਸਾਨੂੰ ਸਮਝੀ ਨਾ ਬਲੀਆਂ ਮਲੂਕ ਜਿਹੀਆਂ ਵੈਰੀ ਵਾਸਤੇ ਹਾਂ ਤਿੱਖੇ ਖਾਰ ਵਿਚੋਂ।
ਲਾਲੀ ਮੂੰਹ ਤੇ ਵੇਖ ਗੁਲਾਬ ਸਮਝੇਂ ਅਸੀਂ ਅੱਗ ਦੇ ਭਰੇ ਅੰਗਾਰ ਵਿਚੋਂ।
ਸੜਦੇ ਸੂਰਮੇ ਸ਼ਮਾਂ ਦੀ ਲਾਟ ਉਤੇ ਬਹੁਤ ਚਿਰ ਜਵਾਨੀਆਂ ਮਾਣਦੇ ਨਹੀਂ।
ਅਸੀਂ ਸੀਸ ਕਟਾਉਣਾ ਤੇ ਜਾਣਦੇ ਹਾਂ ਐਪਰ ਸੀਸ ਝੁਕਾਉਣਾ ਤਾਂ ਜਾਣਦੇ ਨਹੀਂ।

—ਨਾਹਰਾ ਹਾ ਦਾ ਮਾਰਿਆ ਸ਼ੇਰ ਖਾਂ ਨੇ ਆਖੇ ਹਸਨ ਹੁਸੈਨ ਇਹ ਨਜ਼ਰ ਆਏ।
ਫਸੀਆਂ ਜਿੰਦਾਂ ਨਿਮਾਣੀਆਂ ਦੋ ਦਿੱਸਣ ਵਿਚ ਕਰਬਲਾ ਦੇ ਜਿਦਾਂ ਪੀਰ ਜਾਏ।
ਸੂਬਾ ਨਰਮ ਹੋਇਆ ਹਾਲ ਸੁਣ ਸਚੀ ਸੁਚਾ ਨੰਦ ਚੁਆਤੀਆਂ ਹੋਰ ਲਾਏ।
ਸੱਪ ਮਾਰਨੇ ਰਾਖੀ ਸਪੋਲੀਆਂ ਦੀ ਕਿਹੜਾ ਦੁਸ਼ਮਣਾਂ ਦੇ ਉਤੇ ਤਰਸ ਖਾਏ।
ਸੋਹਲ ਕਲੀਆਂ ਜਲਾਦਾਂ ਤੇ ਪੇਸ਼ ਪਈਆਂ ਪਹਿਲਾਂ ਖਿੜਨ ਤੋਂ ਤੋੜ ਖਿੰਡਾ ਦਿਤਾ।
ਸੁਣਿਆ ਦਾਦੀ ਨੇ ਪੋਤੇ ਸ਼ਹੀਦ ਹੋਏ ਜਨਮ ਉਸ ਨੇ ਵੀ ਲੇਖੇ ਲਾ ਦਿਤਾ।

—ਜੋਰਾਵਰ ਤੇ ਫਤਹਿ ਸਿੰਘ ਬੱਚਿਆਂ ਦਾ ਸਿਦਕ ਵੇਖ ਯਾਰੋ ਸੀਨਾ ਫਟਿਆ ਏ।
ਵੇਖ-ਵੇਖ ਅਦੁੱਤੀ ਕੁਰਬਾਨੀਆਂ ਨੂੰ ਨੈਣੋਂ ਪਥਰਾਂ ਨੀਰ ਪਲਟਿਆ ਏ।
ਧੰਨ ਤੂੰ ਤੇ ਧੰਨ ਪ੍ਰੀਵਾਰ ਤੇਰਾ ਜ਼ੁਲਮ ਵੇਖ ਪਿਛਾਂਹ ਨਾ ਹਟਿਆ ਏ।
ਯਾਰ ਵਾਰ ਬਚਾਏ ਹਜ਼ਾਰ ਲੱਖਾਂ ਏਸ ਵਣਜ ਵਿਚੋਂ ਲਾਹਾ ਖਟਿਆ ਏ।
ਖੂਨ ਪਾ ਪ੍ਰੀਵਾਰ ਦਾ ਸਿੰਜਿਆ ਜੋ ਬੂਟਾ ਪੰਥ ਤੇਰਾ ਖੁਸ਼ਹਾਲ ਹੋਇਆ।
ਰਿਣ ਬਾਜਵਾ ਨਹੀਂ ਉਤਾਰ ਸਕਦੇ ਕਰਜ਼ਦਾਰ ਸਾਡਾ ਵਾਲ-ਵਾਲ ਹੋਇਆ।

ਜਗਜੀਤ ਨਗਰ (ਹਰੀਪੁਰਾ), ਸਿਰਸਾ,
ਹਰਿਆਣਾ

# ਹੇਮਕੁੰਟ ਦੀ ਜਾਈ*

—ਬਲਵਿੰਦਰ ਗੋਇੰਦਵਾਲ

ਸੁਬਾਹ ਸਵੇਰੇ
ਸਭਦਿਆਂ ਹੱਥਾਂ ਵਿਚ ਸੋਟੀਆਂ
ਤੇ ਨਿੱਕਾ ਨਿੱਕਾ ਭਾਰ
ਸ਼ਹਿਨਸ਼ਾਹ ਦੇ ਦੁਆਰ ਨੂੰ

ਕੁਝ ਪੈਦਲ ਤੇ ਕੁਝ ਸਵਾਰ
ਨਿੱਕੇ-ਨਿੱਕੇ ਪੱਥਰਾਂ ਉੱਤੇ
ਤੇਜ਼ ਕਦਮੀ
ਤੇਜ਼ ਧੜਕਣ
ਚੜ੍ਹਦੇ ਜਾਂਦੇ, ਗੁਰੂ ਧਿਆਂਦੇ
ਚਾਰ-ਚੁਫਰੇ, ਜਿਧਰ ਵੇਖੋ
ਪਰਬਤ ਅਰਸ਼ੀਂ ਛੋਂਹਦੇ
ਚੋਟੀਆਂ ਤੋਂ ਝਰਦੇ ਝਰਨੇ
ਅਦਭੁੱਤ ਨਜ਼ਾਰੇ

ਸਾਰੀ ਦੁਨੀਆਂ ਤੋਂ ਨਿਆਰੇ
ਮਾਨੋ ਇਹੀ ਸਵਰਗ ਹੈ
ਮਧੁਰ ਜਿਹੀ ਆਵਾਜ਼
ਗਹਿਰੀ ਡੂੰਘੀ ਥਾਈਂ
ਕਿਤੇ ਚਾਂਦੀ ਵਾਂਗੂੰ ਜਾਪੇ
ਵਾਹ ਰੱਬਾ ਵਾਹ ! ਵਾਹ ਤੇਰੀ ਕੁਦਰਤ !!

ਦਿਲ ਕਹੇ ਰੁਕ ਜਾ
ਸੁਣ ਮਿੱਠੀ ਆਵਾਜ਼
ਮਜਬੂਰੀ ਸਾਥੀਆਂ ਦੇ ਪੂਰ ਦੀ
ਚੜ੍ਹਦੇ ਗਏ, ਚੜ੍ਹਦੇ ਗਏ

ਧੁੰਨ, ਵਧਦੀ, ਵਧਦੀ ਗਈ
ਮੇਰੇ ਮਨ ਦੀ ਖ਼ਾਹਿਸ਼ ਵਾਂਗੂੰ
ਨਿੱਕਾ ਜਿਹਾ ਇਕ ਪੰਛੀ ਹੋਵਾਂ
ਇਨ੍ਹਾਂ ਵਾਦੀਆਂ ਵਿਚ ਉੱਡਦੀ ਫਿਰਾਂ
ਨੇੜੇ ਹੋ ਹੋ ਤੱਕਦੀ ਫਿਰਾਂ
ਰੱਜ ਜਾਵੇ ਭਲਾ ਮੇਰਾ ਮਨ
ਪਹੁੰਚ ਕੇ ਨੇੜੇ
ਕੋਲ ਰਾਗ ਦੇ
ਬਦੋ-ਬਦੀ ਰੁਕ ਗਏ ਕਦਮ

ਰਾਗ ਸੁਣਨ ਲਈ ਤੇ ਵੇਖਣ ਲਈ
ਰਾਜ ਪਰਬਤ ਦੀ ਜਾਈ
ਨੱਚਦੀ ਗਾਉਂਦੀ
ਸਾਜ ਵਜਾਉਂਦੀ
ਝਾਂਜਰ ਛਣਕਾਉਂਦੀ
ਪਿਆਸ ਬੁਝਾਉਂਦੀ

---

*ਹੇਮਕੁੰਟ ਸਰੋਵਰ 'ਚੋਂ ਜੋ ਜਲ-ਧਾਰਾ ਨਿਕਲਦੀ ਹੈ, ਉਸ ਨੂੰ "ਲਛਮਣ ਗੰਗਾ" ਕਹਿੰਦੇ ਹਨ। ਇਹ ਜਲ-ਧਾਰਾ ਗੋਬਿੰਦ ਘਾਟ ਦੇ ਮੁਕਾਮ ਤੇ ਆ ਕੇ ਅਲਕਨੰਦਾ ਨਦੀ ਵਿਚ ਮਿਲ ਜਾਂਦੀ ਹੈ। ਗੋਬਿੰਦ ਘਾਟ ਤੋਂ ਹੇਮਕੁੰਟ ਸਾਹਿਬ ਜਾ ਰਹੇ ਯਾਤਰੀ ਇਸ ਜਲ-ਧਾਰਾ ਦੇ ਕੰਢੇ ਕੰਢੇ ਸਫ਼ਰ ਕਰਦੇ ਹਨ। ਇਸ ਦੇ ਸੁਹੱਪਣ ਨੂੰ ਕਵਿਤਰੀ ਨੇ ਆਪਣੀ ਕਵਿਤਾ ਰਾਹੀਂ ਬਿਆਨ ਕੀਤਾ ਹੈ।

'ਬਲਵਿੰਦਰ ਗੋਇੰਦਵਾਲ' ਪੰਜਾਬੀ ਸਾਹਿਤ ਜਗਤ ਵਿਚ ਅਸਲੋਂ ਨਵਾਂ ਨਾਂਅ ਹੈ। ਇਹ ਕਵਿਤਾ ਉਸਦੇ ਉੱਜਲ ਭਵਿਖ ਦੀ ਹਾਮੀ ਭਰਦੀ ਹੈ। —ਤਰਲੋਕ ਮਨਸੂਰ

ਪਰ ਐਨੀ ਤੇਜ਼ !
ਐਨਾ ਤਿੱਖਾ ਵੇਗ !
ਜਿਉਂ ਅੱਥਰਾ ਘੋੜਾ
ਪਰ ਐਨੀ ਤੇਜ਼ ਕਿਉਂ ?
ਭਲਾ ਕਾਹਦੀ ਕਾਹਲੀ ਇਹਨੂੰ ?
ਕੋਈ ਵਲ ਨਾ ਵੇਖੇ
ਵਿੰਗ ਨਾ ਵੇਖੇ
ਬੇ-ਪਰਵਾਹ
ਪੱਥਰਾਂ ਨੂੰ ਚੀਰਦੀ, ਜਾਂਦੀ ਢਾਹੁੰਦੀ
ਰਾਹ ਬਣਾਉਂਦੀ
ਮੱਛੇ ਮਾਰਦੀ
ਜ਼ੁਲਫ਼ਾਂ ਸੰਵਾਰਦੀ
ਠਾਠਾਂ ਮਾਰਦੀ
ਮੋਤੀ ਖਿਲਾਰਦੀ।

ਅੱਖਾਂ ਮੀਟੀਆਂ
ਚੁਫ਼ੇਰਾ ਘੁੰਮਿਆ
ਰਾਗ ਨੇ ਕੰਨਾਂ ਨੂੰ ਚੁੰਮਿਆ
ਬਿਸਮਿਲਾ ਖ਼ਾਂ ਦੀ ਸ਼ਹਿਨਾਈ ਵਾਂਗ
ਉਹੀ ਅਨਹਦ-ਨਾਦ
ਜੋ ਕਰਦਾ ਏ ਮਦਹੋਸ਼ ਜਿਹਾ
ਪਾਕਿ ਪਵਿੱਤਰ
ਪਤਿਤ ਪਾਵਨ
ਗਲ ਹੀਰਿਆਂ ਦੀ ਮਾਲਾ
ਸ਼ੀਸ਼ੇ ਦਾ ਲਿਬਾਸ
ਡੋਹਲਣਾ ਮੋਤੀਆਂ ਦਾ
ਝਾਂਜਰਾਂ ਚਾਂਦੀ ਦੀਆਂ
ਮਹਿਕਾਂ ਖਿਲਾਰਦੀ
ਚਾਈਂ ਰੱਜਦੀ
ਧੁੱਪ ਨਾ ਵੇਂਹਦੀ
ਮੀਂਹ ਨਾ ਵੇਂਹਦੀ
ਝੱਖੜ ਨਾ ਕਾਲੀਆਂ ਰਾਤਾਂ ਵੇਂਹਦੀ
ਬੇ-ਖ਼ੌਫ਼
ਜਾਂਦੀ ਵਹਿੰਦੀ
ਘੇਰਾ ਖਿਲਾਰਦੀ
ਮੱਛੇ ਮਾਰਦੀ
ਜ਼ੁਲਫ਼ਾਂ ਸਵਾਰਦੀ
ਠਾਠਾਂ ਮਾਰਦੀ
ਮੋਤੀ ਖਿਲਾਰਦੀ
ਬਾਹਾਂ ਪਸਾਰਦੀ
ਸਭ ਨੂੰ ਸਤਿਕਾਰਦੀ
ਪਰ ਐਨੀ ਕਾਹਲੀ
ਐਨੀ ਤੇਜ਼
ਕਿਥੇ ਜਾ ਰਹੀ ਹੈ ?
ਪਰ ਇਹ ਕਿਥੇ ਜਾ ਰਹੀ ਹੈ ?
ਸ਼ਾਇਦ ਆਪਣੇ ਮਹਿਬੂਬ (ਦਰਿਆ) ਕੋਲ

ਭਾਰਤੀ ਨਾਰੀ ਵਾਂਗੂੰ
ਮਹਿਬੂਬ ਨੂੰ ਸਮਰਪਿਤ
ਆਪਣਾ ਆਪ ਮਿਟਾ ਕੇ
ਜੋ ਕਹੇਗਾ, ਕਰੇਗੀ
ਜਿਧਰ ਕਹੇਗਾ, ਜਾਏਗੀ
ਕਦੀ ਨਾ ਰੁੱਸੇਗੀ, ਨਾ ਵਾਪਸ ਆਏਗੀ
ਹਾਂ ! ਇਹ ਕਿੰਨੀ ਅੱਟਲ ਸੱਚਾਈ ਹੈ
ਇਹ ਅਰਸ਼ਾਂ ਤੋਂ ਆਈ ਹੈ
ਰਾਜ ਪਰਬਤ ਦੀ ਜਾਈ ਹੈ ।

੧੨੦, ਫੈਕਟਰੀ ਏਰੀਆ,
ਗੋਇੰਦਵਾਲ ਸਾਹਿਬ

# ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਪੁਰਬ 'ਤੇ ਭਾਰੀ ਉਤਸ਼ਾਹ

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਵਸ ਬਸੰਤ ਪੰਚਮੀ ਦਾ ਹੀ ਸਮਅਰਥੀ ਹੋ ਗਿਆ ਹੈ। ਆਪ ਦਾ ਜਨਮ ਸੰਨ ੧੮੧੬ ਦੀ ਬਸੰਤ ਪੰਚਮੀ ੩ ਫਰਵਰੀ ਨੂੰ ਪਿੰਡ ਰਾਈਆਂ ਵਿਚ ਹੋਇਆ ਸੀ। ਇਸ ਵਾਸਤੇ ਆਪ ਜੀ ਦਾ ਪ੍ਰਕਾਸ਼ ਦਿਵਸ/ਜਨਮ ਦਿਵਸ ਜਾਂ ਅਵਤਾਰ ਗੁਰਪੁਰਬ ਜਦੋਂ ਹੋਵੇ ਤਾਂ ਉਦੋਂ ਬਸੰਤ ਪੰਚਮੀ ਹੀ ਹੁੰਦੀ ਹੈ। ਪਰ ਆਮ ਤੌਰ ਤੇ ਇਹ ਦਿਵਸ ਸੰਗਤਾਂ ਮਹੀਨਾ ਭਰ ਮਨਾਉਂਦੀਆਂ ਰਹਿੰਦੀਆਂ ਹਨ। ਜਦੋਂ ਨਾਮਧਾਰੀ ਪੰਥ ਦੇ ਵਰਤਮਾਨ ਪੰਥਪਤੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਖੁਦ ਦਰਸ਼ਨ ਦੇਣ ਦੀ ਤਾਰੀਖ ਮਿਲੇ ਜਾਂ ਸਥਾਨਕ ਸੰਗਤਾਂ ਜਥੇਦਾਰਾਂ, ਪਰਚਾਰਕਾਂ, ਕਵੀਆਂ ਦਾ ਵਿਸ਼ੇਸ਼ ਪਰਬੰਧ ਕਰ ਲੈਣ ਤਾਂ ਉਸ ਦਿਨ ਨੂੰ ਹੀ ਕਿਹਾ ਜਾਂਦਾ ਹੈ ਕਿ ਅੱਜ ਬਸੰਤ ਫਲਾਣੇ ਥਾਂ ਹੈ।

### ਰਾਈਆਂ ਵਿਚ ਬਸੰਤ

ਬਸੰਤ ਵਾਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਅਸਥਾਨ ਪਿੰਡ ਰਾਈਆਂ ਵਿਚ ਕੇਂਦਰੀ ਤੌਰ ਤੇ ਇਹ ਮੇਲਾ ਭਾਰੀ ਉਤਸ਼ਾਹ ਨਾਲ ਕੀਤਾ ਗਿਆ। ਇਹ ਜਨਮ ਅਸਥਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਆਰ ਨਾਲ ਪ੍ਰਾਪਤ ਕਰਕੇ ਇਕ ਅਨਹੋਣੀ ਬਾਤ ਨੂੰ ਸਾਕਾਰ ਕਰ ਵਿਖਾਇਆ ਹੈ ਅਤੇ ਹੁਣ ਇਹ ਥਾਂ ਵਿਕਸਿਤ ਹੋਣ ਵਾਸਤੇ ਤਿਆਰ ਹੈ। ਪੁਰਾਣਾ ਭੀੜੀਆਂ ਗਲੀਆਂ ਵਿਚਲਾ ਥਾਂ ਦਾ ਆਲਾ-ਦੁਆਲਾ ਨਿਤ ਖੁਲ੍ਹਾ ਤੇ ਵਿਸ਼ਾਲ ਹੁੰਦਾ ਜਾ ਰਿਹਾ ਹੈ। ਮੇਲੇ ਦੇ ਦਿਨ ਪ੍ਰਭਾਵਸ਼ਾਲੀ ਪੰਡਾਲ ਵਿਚ ਸਜੀਆਂ ਸੰਗਤਾਂ ਕੀਰਤਨ, ਵਖਿਆਨ ਅਤੇ ਗੁਰੂ ਦਰਸ਼ਨਾਂ ਦਾ ਰਸ ਮਾਣਦੀਆਂ ਰਹੀਆਂ। ਮੇਲੇ ਦਾ ਫੈਲਾਓ ਪਿੰਡ ਤੋਂ ਬਾਹਰ ਤਕ ਹੋਇਆ ਸੀ। ਕਿਤੇ ਕਾਰ ਪਾਰਕ, ਕਿਤੇ ਲੰਗਰ, ਬਾਜ਼ਾਰਾਂ ਵਿਚ ਵਿਕਦੀਆਂ ਟੇਪਾਂ, ਕੰਘੇ, ਕੜੇ, ਮਾਲਾ, ਗੁਟਕੇ, ਤਸਵੀਰਾਂ ਅਤੇ ਹੋਰ ਸਾਮਗਰੀ। ਨਵਾਂ ਰੂਪ ਤੇ ਨਵਾਂ ਨਿਖਾਰ ਸੀ। ਇਹ ਮੇਲਾ ਉਂਝ ਵੀ ਸਰਕਾਰ ਵਲੋਂ ਸਟੇਟ ਪੱਧਰ ਦਾ ਐਲਾਨਿਆਂ ਗਿਆ ਸੀ। ਸੱਦਾ ਪੱਤਰ ਵੀ ਡਿਪਟੀ ਕਮਿਸ਼ਨਰ ਲੁਧਿਆਣਾ ਵਲੋਂ ਛਾਪ ਕੇ ਐਮ.ਐੱਲ.ਏਜ਼, ਵਜ਼ੀਰਾਂ ਅਤੇ ਹੋਰ ਅਧਿਕਾਰੀਆਂ ਨੂੰ ਭੇਜੇ ਗਏ ਸਨ। ਵਕਤ ਦਾ ਤਕਾਜ਼ਾ ਵੇਖੋ ਕਿਸੇ ਜ਼ਮਾਨੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਫੜਣ, ਕੂਕਿਆਂ ਨੂੰ ਸ਼ਹੀਦ ਕਰਨ ਅਤੇ ਇਹਨਾਂ ਨੂੰ ਹਰ ਪ੍ਰਕਾਰ ਦੀ ਤਕਲੀਫ ਦੇਣ ਵਿਚ ਲੁਧਿਆਣੇ ਦਾ ਡੀ ਸੀ. ਹੀ ਅੱਗੇ ਅੱਗੇ ਸੀ। ਹੁਣ ਲੁਧਿਆਣੇ ਦਾ ਹੀ ਡੀ.ਸੀ. ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਮਨਾਉਣ ਵਾਸਤੇ ਅੱਗੇ ਅੱਗੇ ਹੈ। ਇਹ ਹੈ ਇਨਕਲਾਬ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਲਿਆਂਦਾ।

ਪੰਜਾਬ ਦੇ ਮੁਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਸ ਸਮਾਗਮ ਦੇ ਪੱਕੇ ਵਕਤਾ ਸਨ। ਪਰ ਉਹ ਆਪ ਨਾ ਆ ਸਕੇ। ਉਸ ਦਿਨ ਦਿੱਲੀ ਵਿਚ ਸਾਰੇ ਦੇਸ਼ ਦੇ ਮੁਖ ਮੰਤਰੀਆਂ ਦੀ ਕਾਨਫਰੰਸ ਪ੍ਰਧਾਨ ਮੰਤਰੀ ਨੇ ਸੱਦ ਲਈ ਸੀ। ਇਹ ਗੱਲ ਸਮਝ ਆਉਣ ਵਾਲੀ ਹੈ ਕਿ ਪੰਜਾਬ ਅਤੇ ਦੇਸ਼ ਦੇ ਵਡੇਰੇ ਹਿਤਾਂ ਦੀ ਖਾਤਰ ਸਰਦਾਰ ਬਾਦਲ ਨੂੰ ਦਿੱਲੀ ਹੋਣਾ ਹੀ ਚਾਹੀਦਾ ਸੀ ਅਤੇ ਇਹ ਮਜਬੂਰੀ ਉਹਨਾਂ ਸਤਿਗੁਰੂ ਜੀ ਨੂੰ ਟੈਲੀਫੋਨ ਉਤੇ ਦੱਸ ਕੇ ਦਿੱਲੀ ਜਾਣ ਦੀ ਆਗਿਆ ਲੈ ਲਈ। ਫੇਰ ਵੀ ਉਹਨਾਂ ਦੇ ਆਦੇਸ਼ 'ਤੇ ਪੰਜਾਬ ਦੇ ਮੰਤਰੀ ਜਥੇਦਾਰ ਤੋਤਾ ਸਿੰਘ ਅਤੇ ਹੋਰ ਮੰਤਰੀ ਪੁੱਜੇ। ਪੰਜਾਬ ਵਿਧਾਨ ਸਭਾ ਦੇ ਸਪੀਕਰ ਵੀ ਪੁੱਜੇ। ਅਕਾਲੀਆਂ ਦੇ ਸਾਰੇ ਧੜਿਆਂ ਦੇ ਲੀਡਰ ਵੀ ਪੁੱਜੇ। ਕਾਂਗਰਸ ਵਲੋਂ ਸਾਬਕਾ ਸਪੀਕਰ ਸ੍ਰੀ ਹਰਨਾਮ ਦਾਸ ਜੌਹਰ ਵੀ ਪੁੱਜੇ ਤੇ ਬਾਕੀ ਸਿਆਸੀ ਪਾਰਟੀਆਂ, ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਦੇ ਨੁਮਾਇੰਦੇ ਵੀ ਪੁੱਜੇ। ਇਹਨਾਂ ਵਿਚ ਈਸਾਈ ਮਿਸ਼ਨ ਵਾਲੇ ਵੀ ਸਨ, ਮੁਸਲਮਾਨ ਨੇਤਾ ਵੀ ਸਨ ਅਤੇ ਕਾਮਰੇਡ ਵੀ। ਸਾਰਿਆਂ ਕੋਲ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਿਆਲਤਾ ਅਤੇ ਉਦਾਰਤਾ ਦੀ ਹੀ ਕਹਾਣੀ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਵਾਸਤੇ ਸ਼ੁਕਰਗੁਜ਼ਾਰੀ। ਮੇਲੇ ਦੇ ਸਟੇਜ ਪਰਬੰਧਕ ਕਹਾਣੀਕਾਰ ਸੁਖਜੀਤ ਸਿੰਘ ਸਰਪੰਚ ਨੇ ਕੁਸ਼ਲਤਾ ਨਾਲ ਬੁਲਾਰਿਆਂ ਦੀ ਇਕ ਲੰਮੀ ਲਿਸਟ ਨੂੰ ਤਰਤੀਬ ਦਿਤੀ। ਇਸ ਲਿਸਟ ਵਿਚੋਂ ਬਹੁਤ ਸਾਰੇ ਬੋਲੇ। ਜੇ ਸਤਿਗੁਰੂ ਜੀ ਨੇ ਅੱਜ ਦਿੱਲੀ ਨਾ ਪਹੁੰਚਣਾ ਹੁੰਦਾ ਤਾਂ ਇਹ ਬੁਲਾਰਿਆਂ ਦਾ ਪ੍ਰੋਗਰਾਮ ਰਾਤ ਤਕ ਚਲਦਾ। ਸ੍ਰੀ ਸਤਿਗੁਰੂ ਜੀ ਦਾ ਵੀ ਦਿਲ ਸ਼ਾਇਦ ਜਾਣ ਨੂੰ ਨਾ ਕਰਦਾ ਹੋਵੇ, ਪਰ ਵਕਤ ਤਾਂ ਵਕਤ ਹੈ। ਅਤੇ ਇਸ ਨੂੰ ਠੀਕ ਤਰ੍ਹਾਂ ਵਰਤਨ

ਦੀ ਜਾਚ ਆਪ ਤੋਂ ਵੱਧ ਭਲਾ ਕਿਸ ਨੂੰ ਹੈ । ਕੂਕਾ ਮਾਸਟਰ ਟਰੱਸਟ ਦੇ ਟਰੱਸਟੀ ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਅਤੇ ਸਤਿਗੁਰੂ ਜੀ ਦੇ ਮੁਖਤਿਆਰ ਸੰਤ ਸੁਰਿੰਦਰ ਸਿੰਘ ਲੁਧਿਆਣਾ ਅਤੇ ਉਹਨਾਂ ਦੀ ਲੁਧਿਆਣਾ ਅਤੇ ਸ੍ਰੀ ਭੈਣੀ ਸਾਹਿਬ ਦੀ ਟੀਮ ਨੇ ਬੜੀ ਮਿਹਨਤ ਅਤੇ ਕਾਰਜ ਕੁਸ਼ਲਤਾ ਨਾਲ ਇਹ ਪ੍ਰੋਗਰਾਮ ਕੀਤਾ । ਲੰਗਰ ਦਾ ਵਧੀਆ ਪ੍ਰੋਗਰਾਮ ਸੀ । ਆਓ ਭਗਤ ਦਾ ਵਿਸ਼ੇਸ਼ ਪਰਬੰਧ ਸੀ । ਇਤਿਹਾਸਕ ਤਸਵੀਰਾਂ ਦੀ ਵੀ ਪਰਦਰਸ਼ਨੀ ਵਧੀਆ ਸੀ । ਸਾਰੇ ਪ੍ਰੋਗਰਾਮ ਨੂੰ ਵੇਖ ਕੇ ਸਵੀਡਨ ਤੋਂ ਆਏ ਪਾਕਿਸਤਾਨੀ ਪੰਜਾਬ ਦੇ ਲੇਖਕ ਸੱਯਦ ਆਸਫ ਸ਼ਾਹਕਾਰ ਬਹੁਤ ਮੁਤਾਸਰ ਹੋਏ । ਇਸ ਤਰ੍ਹਾਂ ਇਹ ਮੇਲਾ ਕੌਮਾਂਤਰੀ ਪੱਧਰ ਦਾ ਹੀ ਬਣ ਗਿਆ ਸੀ ।

'ਹਿੰਦੁਸਤਾਨ ਟਾਈਮਜ਼' ਤੇ 'ਟਾਈਮਜ਼ ਆਫ ਇੰਡੀਆ' ਦੇ ਇਕ ਪੱਤਰਕਾਰ ਡਾ. ਓ.ਪੀ. ਬਾਂਸਲ ਨੇ ਸਤਿਗੁਰੂ ਜੀ ਵਲੋਂ ਕੀਤੇ ਸਿਆਸੀ ਕਾਰਨਾਮਿਆਂ ਅਤੇ ਸਮਾਜੀ ਸੁਧਾਰਾਂ ਦਾ ਸਿਲਸਲੇਵਾਰ ਵੇਰਵਾ ਦੱਸਣ ਬਾਦ ਅਧਿਆਤਮਕਤਾ ਦਾ ਜ਼ਿਕਰ ਕਰਦਿਆਂ ਆਪਣੇ ਜਾਤੀ ਤਜਰਬੇ ਦੀ ਬਿਨਾ ਤੇ ਕਿਹਾ ਕਿ ਆਪ ਸਾਖਸ਼ਾਤ ਪਰਮਾਤਮਾ ਤੋਂ ਘੱਟ ਨਹੀਂ ਹਨ ।

ਸਤਿਗੁਰੂ ਜੀ ਨੇ ਆਪਣੇ ਪਰਿਵਚਨ ਵਿਚ ਸਤਿਸੰਗਤ ਦੀ ਮਹਾਨਤਾ ਨੂੰ ਦਸਦਿਆਂ ਕਿਹਾ ਕਿ ਸਤਿਸੰਗ ਦਾ ਮਹਿਕਮਾ ਐਸਾ ਹੈ ਜਿਸ ਵਿਚ ਸਾਰੇ ਆ ਸਕਦੇ ਹਨ। ਆਪਣੇ ਇਸਲਾਮ ਅਤੇ ਈਸਾਈ ਸਾਹਿਤ ਅਤੇ ਗੁਰਬਾਣੀ ਵਿਚੋਂ ਇਸ ਮੰਤਵ ਦੀਆਂ ਮਿਸਾਲਾਂ ਦਿਤੀਆਂ । ਆਪ ਜੀ ਸਭ ਧਰਮਾਂ ਵਿਚ ਦਇਆ ਦੀ ਪ੍ਰਧਾਨਤਾ ਦਸਦਿਆਂ ਕਿਹਾ ਕਿ ਧਰਮ ਵਿਚੋਂ ਦਇਆ ਕੱਢ ਦਿਓ ਤਾਂ ਬਾਕੀ ਕੁਝ ਵੀ ਨਹੀਂ ਰਹਿੰਦਾ । ਅੱਜ ਖਾਲਸੇ ਦੀ ਸਾਜਨਾ ਦੇ ਜਸ਼ਨ ਮਨਾਏ ਜਾ ਰਹੇ ਹਨ ਪਰ ਪੰਜ ਪਿਆਰਿਆਂ ਵਿਚੋਂ ਵੀ ਸਭ ਤੋਂ ਪਹਿਲਾਂ ਦਇਆ ਰਾਮ ਹੀ ਆਇਆ । ਸਿੱਖਾਂ ਦੀ ਜਿੰਦ ਜਾਨ ਬਾਣੀ ਅਤੇ ਭਜਨ ਹੈ । ਇਹ ਨਹੀਂ ਤਾਂ ਕੁਝ ਵੀ ਨਹੀਂ । ਅਪਣੇ ਜੰਮਦੇ ਬੱਚੇ ਦੇ ਹਿੱਸੇ ਦਾ ਸਿਮਰਨ ਕਰਿਆ ਕਰੋ ਅਤੇ ਉਸ ਦੀ ਹੋਸ਼ ਆਉਂਦਿਆਂ ਹੀ ਉਸ ਨੂੰ ਭਜਨ ਬਾਣੀ ਵਲ ਲਾਵੋ । ਆਪ ਜੀ ਨੇ ਸੰਤ ਸੁਰਿੰਦਰ ਸਿੰਘ ਦੀ ਸੇਵਾ ਦਾ ਉਚੇਚਿਆਂ ਜ਼ਿਕਰ ਕੀਤਾ ਅਤੇ ਰਾਈਆਂ ਜਨਮ ਅਸਥਾਨ ਸੰਬੰਧੀ ਮਹੰਤਾਂ ਦੇ ਸਹਿਯੋਗ ਨੂੰ ਵੀ ਸਲਾਹਿਆ ।

ਹੱਲੇ ਦੇ ਦੀਵਾਨ, ਕਵੀਸ਼ਰਾਂ ਦੇ ਦੀਵਾਨ ਅਤੇ ਰਾਗੀਆਂ ਦਾ ਕੀਰਤਨ ਲਗਾਤਾਰ ਹੁੰਦਾ ਰਿਹਾ ।

### ਦਿੱਲੀ ਵਿਚ ਬਸੰਤ

ਦਿੱਲੀ ਭਾਰਤ ਦੀ ਰਾਜਧਾਨੀ ਵੀ ਹੈ । ਦੁਨੀਆ ਦਾ ਮਸ਼ਹੂਰ ਸ਼ਹਿਰ ਵੀ ਹੈ ਅਤੇ ਨਾਮਧਾਰੀ ਸੰਗਤ ਦਾ ਵੀ ਗੜ੍ਹ ਹੈ । ਇਥੋਂ ਦੀ ਬਸੰਤ ਦਾ ਆਪਣਾ ਹੀ ਮਹੱਤਵ ਹੁੰਦਾ ਹੈ ਆਪਣੀਆਂ ਰੌਣਕਾਂ ਅਤੇ ਰੰਗ ਹੈ । ਇਥੇ ਬਸੰਤ ਦਾ ਆਗਾਜ਼ ਸੰਤ ਰਮਨੀਕ ਸਿੰਘ ਦੇ ਨਰੇਲੇ ਕੋਲ ਫਾਰਮ ਤੇ ਹੋਇਆ । ਕਈਆਂ ਦਿਨਾਂ ਦੀ ਬੱਦਲਵਾਈ ਅਤੇ ਠੰਢ ਬਾਦ ਸੂਰਜ ਦੇਵ ਨੇ ਦਰਸ਼ਨ ਦਿਤੇ । ਮਿਸੀ ਮਿਸੀ ਧੁੱਪ ਅਤੇ ਖੇਤਾਂ ਦੀ ਹਰਿਆਵਲ ਅਤੇ ਘਾਹ ਦੇ ਮੈਦਾਨ ਵਿਚ ਬਣਿਆ ਪੰਡਾਲ ਇਕ ਮਨਮੋਹਕ ਦ੍ਰਿਸ਼ ਸੀ । ਸ਼ਹਿਰ ਦੇ ਰੌਲੇ ਅਤੇ ਪ੍ਰਦੂਸ਼ਨ ਤੋਂ ਦੂਰ ਸ਼ੁਧ ਅਤੇ ਸ਼ੁਭ ਵਾਤਾਵਰਨ ਵਿਚ ਇਹ ਮੇਲਾ ਹੋਇਆ । ਦਿੱਲੀ ਸ਼ਹਿਰ ਤੋਂ ਵਿਸ਼ੇਸ਼ ਬੱਸਾਂ, ਨਿੱਜੀ ਕਾਰਾਂ ਅਤੇ ਹੋਰ ਸਾਧਨਾਂ ਰਾਹੀਂ ਸੰਗਤਾਂ ਵਹੀਰਾਂ ਘੱਤ ਕੇ ਪਹੁੰਚੀਆਂ ਅਤੇ ਇਹ ਇਲਾਕਾ ਨਾਮਧਾਰੀਆਂ ਦੇ ਚਿੱਟੇ ਬਸਤਰਾਂ ਨਾਲ ਟਹਿਕ ਪਿਆ । ਉਚੇ ਲੰਮੇ ਪਤਲੇ ਅਤੇ ਸੋਹਣੀ ਦਿਖ ਵਾਲੇ ਰਮਨੀਕ ਸਿੰਘ ਵੀ ਦੂਰੋਂ ਦਿੱਸ ਪੈਂਦੇ ਹਨ । ਇਕ ਤਾਂ ਉਹ ਆਪਣੇ ਫ਼ਾਰਮ ਤੇ ੨੬ ਜਨਵਰੀ ਨੂੰ ਸਮਾਗਮ ਕਰਦੇ ਹਨ ਅਤੇ ਬਸੰਤ ਦਾ ਮੇਲਾ ਵੀ ਮੰਗ ਕੇ ਉਹਨਾਂ ਪ੍ਰਾਪਤ ਕੀਤਾ ਸੀ ।

ਇਸ ਵਾਤਾਵਰਨ ਵਿਚ ਹੱਲੇ ਦੇ ਦੀਵਾਨਾਂ ਤੋਂ ਬਾਦ ਨਾਮ ਸਿਮਰਨ ਅਤੇ ਰਾਗੀਆਂ ਦਾ ਕੀਰਤਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਅਤੇ ਪਰਵਚਨ ਬਸੰਤ ਰੁੱਤ ਦੇ ਖੇੜੇ ਨੂੰ ਹੋਰ ਵੀ ਜਲਵਾ ਬਖਸ਼ ਰਹੇ ਸਨ । ਗੁਰੂ ਅਰਜਨ ਦੇਵ ਜੀ ਦੀਆਂ ਬਸੰਤ ਦੀ ਵਾਰ ਦੀਆਂ ਤੁਕਾਂ ਸਾਕਾਰ ਹੋ ਉਠੀਆਂ :

ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ, ਅੰਮ੍ਰਿਤ ਫਲੁ ਪਾਈ ॥
ਮਿਲਿ ਸਾਧੂ ਸੁਖੁ ਉਪਜੈ ਲਥੀ ਸਭ ਛਾਈ ॥
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥

ਲੌਂਦੇ ਵੇਲੇ ਮੇਲੇ ਦੀ ਸਮਾਪਤੀ ਹੋਈ । ਰਾਮ ਰਸ ਦੇ ਅੰਮ੍ਰਿਤ ਬਾਦ 'ਰਸੁ ਅੰਮ੍ਰਿਤੁ ਖੀਰਿ ਘਿਆਲੀ'' ਵਾਲੇ ਲੰਗਰ ਨਾਲ ਗੁਰਸਿਖਾਂ ਦੇ ਮੁਖ ਉਜਲੇ ਹੋਏ ਪਏ ਸਨ ।

੩ ਫਰਵਰੀ ਨੂੰ ਪੰਜਾਬੀ ਬਾਗ ਦੇ ਸਟੇਡੀਅਮ ਵਿਚ ਦਿੱਲੀ ਦੀ ਬਸੰਤ ਦਾ ਮੁਖ ਸਮਾਗਮ ਸੀ। ਸਬਬ ਨਾਲ ਅੱਜ ਤਾਰੀਖ ੩ ਫਰਵਰੀ ਉਹ ਹੀ ਸੀ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਸੰਨ ੧੮੧੬ ਵਿਚ ਅਵਤਾਰ ਧਾਰਿਆ ਸੀ। ਤੜਕੇ ਅੰਮ੍ਰਿਤ ਵੇਲੇ ਹੀ ਦਿਲਰੁਬਾ, ਸਾਰੰਗੀ ਤਬਲੇ ਦੀਆਂ ਜੋੜੀਆਂ ਸੰਗ ਵੱਖ ਵੱਖ ਸ਼ਬਦਾਂ ਰਾਗਾਂ ਨਾਲ ਸੁਸਜਿਤ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋਇਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਰਦੇਸ਼ਨ ਹਠ ਵੱਖ ਵੱਖ ਬੰਦਸ਼ਾਂ ਦਾ ਅਕਥ ਰਸ ਵਾਲਾ ਗਾਇਣ ਹੋਇਆ। ਸਾਢੇ ੬ ਵਜੇ ਵਾਰ ਦੀ ਸਮਾਪਤੀ ਹੋਈ। ਉਸ ਤੋਂ ਬਾਦ ਬੱਚੀਆਂ ਦਾ ਕੀਰਤਨ ਹੋਇਆ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀਆਂ ਇਹਨਾਂ ਬੱਚੀਆਂ ਵਲੋਂ ਬਸੰਤ ਰਾਗ ਦਾ ਸੁਰੀਲਾ ਗਾਇਣ ਸਾਰੀ ਸੰਗਤ ਨੂੰ ਵਿਸਮਾਦ ਕਰ ਗਿਆ। ਜਥੇਦਾਰ ਸੇਵਾ ਸਿੰਘ ਜੀ ਦਾ ਹੱਲੇ ਦਾ ਦੀਵਾਨ ਵਿਸ਼ੇਸ਼ ਆਕਰਸ਼ਨ ਸੀ। ਇਸ ਸਮੇਂ ਹੀ ਦਿੱਲੀ ਦੀ ਮੁਖ ਮੰਤਰੀ ਸ੍ਰੀਮਤੀ ਸ਼ੀਲਾ ਦੀਖਸ਼ਤ ਪਧਾਰੀ। ਸਤਿਗੁਰੂ ਜੀ ਨੂੰ ਦਿੱਲੀ ਵਿਚ ਜੀ ਆਇਆਂ ਕਹਿਣ ਅਤੇ ਸਤਿਕਾਰ ਭੇਟ ਕਰਨ ਵਜੋਂ ਉਹਨਾਂ ਵੱਡੇ ਵੱਡੇ ਫੁੱਲਾਂ ਦਾ ਵੱਡਾ ਹਾਰ ਪੇਸ਼ ਕੀਤਾ। ਮੁਖ ਮੰਤਰੀ ਦੇ ਸਾਹਮਣੇ ਹੀ ਪੰਜ ਨਾਮਧਾਰੀ ਜੋੜਿਆਂ ਦੇ ਹਵਨ ਕੁੰਡ ਦੇ ਦੁਆਲੇ ਫੇਰਿਆਂ ਨਾਲ ਸਮੂਹਿਕ ਆਨੰਦ ਕਾਰਜ ਹੋਏ। ਦਰਅਸਲ ਸ੍ਰੀਮਤੀ ਸ਼ੀਲਾ ਦੀਖਸ਼ਤ ਇਹ ਆਨੰਦ ਕਾਰਜ ਦੇਖਣ ਹੀ ਉਚੇਰਿਆਂ ਆਏ ਸਨ। ਅਨੰਦ ਕਾਰਜ ਬਾਦ ਨਾਵੇਂ ਮਹੱਲੇ ਦੇ ਸਲੋਕ ਪੜ੍ਹ ਕੇ ਪਾਠਾਂ ਦੇ ਭੋਗ ਪਾਏ ਗਏ। ਸਵੇਰ ਦਾ ਦੀਵਾਨ ਸਮਾਪਤ ਹੋਇਆ। ਗਰਮ ਗਰਮ ਤ੍ਰਿਭਾਵਲ ਦੇ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗੱਫਿਆਂ ਨਾਲ ਸੰਗਤਾਂ ਨੇ ਲੰਗਰ ਛਕਿਆ। ਇਸ ਦੇ ਨਾਲ ਹੀ ਦੁਬਾਰਾ ਦੀਵਾਨ ਸ਼ੁਰੂ ਹੋ ਗਿਆ। ਦੀਵਾਨ ਸਾਰਾ ਦਿਨ ਹੀ ਚਲਦਾ ਰਿਹਾ। ਸੰਤ ਰਵੇਲ ਸਿੰਘ, ਸੰਤ ਸੰਤੋਖ ਸਿੰਘ, ਸੰਤ ਸਵਰਨ ਸਿੰਘ ਵਲਟੋਹਾ ਆਦਿ ਨੇ ਆਪਣੇ ਆਪਣੇ ਸਾਥੀਆਂ ਨਾਲ ਕਵੀਸ਼ਰੀ ਕਲਾ ਰਾਹੀਂ ਗੁਰੂ ਇਤਿਹਾਸ ਸੁਣਾਇਆ ਅਤੇ ਜਥੇਦਾਰ ਸੇਵਾ ਸਿੰਘ, ਜਥੇਦਾਰ ਧਰਮ ਸਿੰਘ ਅਤੇ ਜਥੇਦਾਰ ਜੋਗਾ ਸਿੰਘ ਜੀ ਨੇ ਹੱਲੇ ਦੇ ਦੀਵਾਨ ਸਜਾਏ। ਦੁਪਹਿਰ ਨੂੰ ਹਜ਼ੂਰੀ ਦੀਵਾਨ ਵਿਚ ਮੁੜ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਸਾਮੂਹਕ ਨਾਮ ਸਿਮਰਨ ਬਾਦ ਰਾਗੀਆਂ ਦਾ ਕੀਰਤਨ ਹੋਇਆ। ਉਸ ਬਾਦ ਵੱਖ ਵੱਖ ਸੰਸਥਾਵਾਂ ਦੇ ਨੇਤਾਵਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪੁਰਬ ਦੀ ਖ਼ੁਸ਼ੀ ਵਿਚ ਵਿਆਖਿਆਨ ਦਿਤੇ, ਵਧਾਈਆਂ ਅਰਪਨ ਕੀਤੀਆਂ ਅਤੇ ਸਤਿਗੁਰੂ ਜੀ ਦੇ ਉਪਕਾਰਾਂ ਨੂੰ ਬਿਆਨ ਕੀਤਾ। ਇਹਨਾਂ ਵਿਚ ਦਿੱਲੀ ਅਕਾਲੀ ਦਲ ਬਾਦਲ ਦੇ ਨੇਤਾ ਸ. ਅਵਤਾਰ ਸਿੰਘ ਹਿਤ, ਵਿਦਵਾਨ ਡਾ. ਮਹੀਪ ਸਿੰਘ, ਡਾ. ਮਹਿੰਦਰ ਕੌਰ ਗਿੱਲ, ਮੰਤਰੀ ਸ੍ਰੀ ਯੋਗਾ ਨੰਦ, ਐਮ.ਐਲ.ਏ. ਸ੍ਰੀ ਪਾਲਾ ਰਾਮ. ਸ. ਹਰਵਿੰਦਰ ਸਿੰਘ ਹੰਸਪਾਲ ਸਾਬਕਾ ਐਮ.ਪੀ. ਤੇ ਪ੍ਰਧਾਨ ਨਾਮਧਾਰੀ ਦਰਬਾਰ ਅਤੇ ਹੋਰ ਸੱਜਨਾਂ ਨੇ ਅਪਣੇ ਅਪਣੇ ਸ਼ਬਦਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਕੀਰਤੀ ਵਰਨਣ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਮਾਜ ਨੂੰ ਦੇਣ ਅਤੇ ਵਕਤਿਆਂ ਉਤੇ ਨਿੱਜੀ ਕਿਰਪਾ ਦਾ ਬਖਾਣ ਵੀ ਵਕਤਿਆਂ ਨੇ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਪਰਵਚਨ ਦੁਆਰਾ ਦ੍ਰਿੜਾਇਆ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਹਰ ਪ੍ਰਾਣੀ ਮਾਤਰ ਦੇ ਭਲੇ ਅਤੇ ਆਜ਼ਾਦੀ ਵਾਸਤੇ ਅਵਤਾਰ ਧਾਰਿਆ। ਉਹਨਾਂ ਮਨੁੱਖ ਨੂੰ ਅੰਦਰਲੇ ਵਿਅਸਨਾਂ ਤੋਂ ਵੀ ਆਜ਼ਾਦ ਕਰਾਇਆ। ਆਪ ਜੀ ਨੇ ਫਰਮਾਇਆ ਕਿ ਲੜਾਈ ਫ਼ਿਰਕਿਆਂ ਦੀ ਨਹੀਂ, ਇਹ ਲੜਾਈ ਬੁਰਾਈ ਅਤੇ ਚੰਗਿਆਈ ਦੀ ਹੈ। ਕਲਿਜੁਗ ਅਤੇ ਸਤਿਜੁਗ ਇਸੇ ਬੁਰਾਈ ਅਤੇ ਚੰਗਿਆਈ ਦੇ ਪ੍ਰਤੀਕ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਕਲਿਜੁਗ ਦੇ ਅੰਦਰ ਸਤਿਜੁਗ ਵਰਤਾਇਆ। ਉਹਨਾਂ ਹਰੀ ਦਾ ਨਾਮ ਦ੍ਰਿੜਾਇਆ। ਉਹਨਾਂ ਦਾ ਦਿਨ ਮਨਾਉਣ ਦਾ ਮਤਲਬ ਹੈ ਉਹਨਾਂ ਦੇ ਹੁਕਮਾਂ 'ਤੇ ਚਲਣਾ। ਤਗੜੇ ਹੋ ਕੇ ਨਾਮ ਸਿਮਰਨ ਕਰਨਾ ਅਤੇ ਬੁਰਾਈਆਂ ਦਾ ਵਿਰੋਧ ਕਰਨਾ ਅਤੇ ਚੰਗਿਆਈਆਂ ਦਾ ਸਮਰਥਨ ਕਰਨਾ।

ਸ਼ਾਮ ਨੂੰ ਪੰਜਾਬੀ ਕਵੀ ਦਰਬਾਰ ਹੋਇਆ। ਇਸ ਵਿਚ ਕਰਨੈਲ ਸਿੰਘ ਅਸਪਾਲ, ਤਜਿੰਦਰ ਸਿੰਘ ਗੁਲਾਟੀ, ਡਾਕਟਰ ਬਲਵੰਤ ਸਿੰਘ, ਜਗਜੀਤ ਕੌਰ ਭੋਲੀ, ਬਖਸ਼ੀਸ਼ ਪੰਜਾਬੀ, ਗੁਰਮੁਖ ਸਿੰਘ ਰਤਨ, ਬਲਵੰਤ ਸਿੰਘ ਨਿਰਵੈਰ, ਪ੍ਰੀਤਮ ਸਿੰਘ ਕਾਸਦ, ਜਸਵੰਤ ਸਿੰਘ ਜੱਸ, ਤਾਰਾ ਸਿੰਘ ਅਨਜਾਣ, ਪ੍ਰੀਤਮ ਸਿੰਘ ਦੀਪਕ, ਸੰਸਾਰ ਸਿੰਘ ਗ਼ਰੀਬ ਅਤੇ ਸੰਤ ਸਤਿਨਾਮ ਸਿੰਘ ਹੋਰਾਂ ਆਪਣੀਆਂ ਕਵਿਤਾਵਾਂ ਨਾਲ ਰੰਗ ਬੰਨ੍ਹੀ ਰਖਿਆ।

ਕਵੀ ਦਰਬਾਰ ਦਾ ਸੰਚਾਲਨ 'ਸਤਿਜੁਗ' ਦੇ ਸੰਪਾਦਕ ਪ੍ਰੋ. ਤਾਰਾ ਸਿੰਘ ਅਨਜਾਣ ਨੇ ਕੀਤਾ ਅਤੇ ਪ੍ਰਧਾਨਗੀ

'ਵਰਿਆਮ' ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਨੇ ਕੀਤੀ। ਸੰਤ ਸਾਧਾ ਸਿੰਘ ਪ੍ਰਧਾਨ, ਸੂਬਾ ਸੁਖਦੇਵ ਸਿੰਘ ਅਤੇ ਸ. ਰਮਣੀਕ ਸਿੰਘ ਅਤੇ ਹੋਰ ਸਾਧ ਸੰਗਤ ਨੇ ਕਵੀ ਦਰਬਾਰ ਸਫਲ ਕਰਨ ਵਾਸਤੇ ਕਵੀਆਂ ਦੀ ਹੌਸਲਾ ਅਫ਼ਜ਼ਾਈ ਲਈ ਖੁਲ੍ਹੇ ਦਿਲ ਨਾਲ ਮਾਇਆ ਅਰਪਿਤ ਕੀਤੀ। ਅੰਤ ਉਤੇ ਕਵੀਆਂ ਦਾ ਸਨਮਾਨ ਕੀਤਾ ਗਿਆ।

## ਸਾਹਿਬਾਬਾਦ

ਦਿੱਲੀ ਦੇ ਨਾਲ ਲਗਦੇ ਉਤਰ ਪ੍ਰਦੇਸ਼ ਦੇ ਕਸਬੇ ਸਾਹਿਬਾਬਾਦ (ਜ਼ਿਲਾ ਗਾਜ਼ੀਆਬਾਦ) ਵਿਚ ਵੀ ਨਾਮਧਾਰੀ ਸੰਗਤ ਦਾ ਗੜ੍ਹ ਹੈ। ਇਥੋਂ ਦੀ ਨਾਮਧਾਰੀ ਸੰਗਤ ਅਤੇ ਜਮਨਾ ਪਾਰ ਦਿੱਲੀ ਦੀ ਨਾਮਧਾਰੀ ਸੰਗਤ ਨੇ ਮਿਲ ਕੇ ਬਸੰਤ ਦਾ ਮੇਲਾ ਸਾਹਿਬਾਬਾਦ ਦੇ ਮੁਖ ਪਾਰਕ ਰਾਜਿੰਦਰ ਨਗਰ ਇੰਡਸਟਰੀਅਲ ਏਰੀਆ ਵਿਚ ੪ ਜਨਵਰੀ ਨੂੰ ਖੂਬ ਧੂਮਧਾਮ ਨਾਲ ਮਨਾਇਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਕੀਰਤਨ ਸੰਗਤਾਂ ਨੂੰ ਦੂਰੋਂ ਨੇੜਿਓਂ ਖਿੱਚ ਲਿਆਇਆ ਅਤੇ ਪੰਡਾਲ ਸੰਗਤਾਂ ਨਾਲ ਲਬਾਲਬ ਸੀ। ਜਲਪਾਨ ਉਪਰੰਤ ਦੀਵਾਨ ਸ਼ੁਰੂ ਹੋ ਗਏ। ਨਾਮ ਸਿਮਰਨ ਤੋਂ ਪਹਿਲਾਂ ਜਥੇਦਾਰ ਸੇਵਾ ਸਿੰਘ ਜੀ ਦਾ ਮਹੱਤਵਪੂਰਨ ਕੀਰਤਨ ਵਖਿਆਨ ਸੀ। ਨਾਮ ਸਿਮਰਨ ਵਿਚ ਹਾਜ਼ਰੀ ਭਰਪੂਰ ਸੀ। ਇਸ ਸਮੇਂ ਹੀ ਪਾਠਾਂ ਦੇ ਭੋਗ ਵੀ ਪਾਏ ਗਏ। ਉਪਰੰਤ ਬੱਚਿਆਂ ਦਾ ਕੀਰਤਨ ਐਸਾ ਮਨਮੋਹਕ ਸੀ ਕਿ ਹਜ਼ੂਰੀ ਰਾਗੀਆਂ ਦਾ ਸਮਾਂ ਵੀ ਬੱਚਿਆਂ ਨੂੰ ਹੀ ਦਿਤਾ ਗਿਆ। ਫੇਰ ਇਕ ਲੰਮਾ ਸਿਲਸਿਲਾ ਸ਼ੁਰੂ ਹੋਇਆ। ਮਹਿੰਦਰ ਸਿੰਘ ਦਮਨ, ਗੁਰਚਰਨ ਸਿੰਘ ਅਤੇ ਪ੍ਰੀਤਮ ਸਿੰਘ ਪੰਛੀ ਦੀਆਂ ਕਵਿਤਾਵਾਂ ਬਾਦ ਸ੍ਰੀਮਤੀ ਉਰਮਿਲਾ ਮੋਦਗਿਲ ਕੌਂਸਲਰ, ਸ. ਹਰਭਜਨ ਸਿੰਘ ਲਹਿਰੀ ਇੰਚਾਰਜ ਯੂ.ਪੀ. ਸਿੱਖ ਮਿਸ਼ਨ, ਸ੍ਰੀ ਗੋਬਿੰਦ ਕੌਸ਼ਕ ਸਕੱਤਰ ਇੰਡਸਟਰੀਅਲ ਏਰੀਆ ਰਾਜਿੰਦਰ ਨਗਰ, ਸ. ਹਰਭਜਨ ਸਿੰਘ ਮਠਾਰੂ ਚੇਅਰਮੈਨ ਦਿੱਲੀ ਸਟੇਟ ਵਰਲਡ ਸਿੱਖ ਕੌਂਸਲ, ਜਥੇਦਾਰ ਗੁਰਚਰਨ ਸਿੰਘ (ਗਤਕਾ ਮਾਸਟਰ), ਮੀਤ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪਰਬੰਧਕ ਕਮੇਟੀ ਪ੍ਰਿੰਸੀਪਲ ਡਾ. ਮਹਿੰਦਰ ਕੌਰ ਗਿੱਲ, ਸ੍ਰੀ ਯੋਗ ਧਿਆਨ ਸਿੰਘ ਅਹੂਜਾ ਮੇਅਰ ਦਿੱਲੀ ਨੇ ਆਪਣੇ ਵਿਚਾਰ ਰਖੇ। ਸਾਰੇ ਸੱਜਨਾਂ ਨੂੰ ਸਿਰੋਪਾ ਗਰਮ ਚਦਰਾਂ, ਮਾਲਾ ਅਤੇ ਮਾਇਆ ਦੇ ਰੂਪ ਵਿਚ ਸਤਿਗੁਰੂ ਜੀ ਦੇ ਕਰ ਕੰਵਲਾਂ ਦੁਆਰਾ ਬਖਸ਼ਿਸ਼ ਕੀਤੇ ਗਏ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਰਵਚਨਾਂ ਵਿਚ ਸਭ ਧਿਰਾਂ ਵਲੋਂ ਇਸ ਪਾਵਨ ਪੁਰਬ ਤੇ ਇਕੱਤਰ ਹੋਣ ਤੇ ਪਰਸੰਨਤਾ ਪ੍ਰਗਟ ਕੀਤੀ। ਆਪ ਨੇ ਨਾਮ ਬਾਣੀ ਤਗੜੇ ਹੋ ਕੇ ਜਪਣ ਪੜ੍ਹਣ ਦਾ ਉਪਦੇਸ਼ ਦਿਤਾ। ਖਾਲਸੇ ਦੇ ਆਉਂਦੇ ਜਨਮ ਦਿਵਸ ਦੇ ਸੰਬੰਧ ਵਿਚ ਆਪ ਨੇ ਫੁਰਮਾਇਆ ਕਿ ਦਸਮ ਗ੍ਰੰਥ ਦੀ ਬਾਣੀ ਦੇ ਵੀ ਪਾਠ ਕੀਤੇ ਜਾਣ। ਪਰਬੰਧਕਾਂ ਵਲੋਂ ਆਈ ਸਾਧ ਸੰਗਤ ਅਤੇ ਬੁਲਾਰਿਆਂ ਦੀ ਤਨੋ ਮਨੋ ਧਨੋ ਸੇਵਾ ਕੀਤੀ ਗਈ। ਲੰਗਰ ਕੜਾਹ ਪ੍ਰਸ਼ਾਦ ਸੰਯੁਕਤ ਅਤੁਟ ਵਰਤਦਾ ਰਿਹਾ।

## ਜਮੂ ਵਿਚ ਬਸੰਤ

ਜੰਮੂ ਦੀ ਨਾਮਧਾਰੀ ਸੰਗਤ ਵਲੋਂ ੪ ਫਰਵਰੀ ਐਤਵਾਰ ਵਾਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੇ ਸੰਬੰਧ ਵਿਚ ਭਾਰੀ ਸਮਾਗਮ ਕੀਤੇ ਗਏ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਇਕਬਾਲ ਸਿੰਘ ਜੀ ਨੇ ਜਥੇ ਸਮੇਤ ਕੀਤਾ। ਇਸ ਵਿਚ ਜੰਮੂ ਦੀ ਸਾਰੀ ਸੰਗਤ ਨੇ ਪ੍ਰੇਮ ਸਹਿਤ ਹਿੱਸਾ ਲਿਆ।

ਉਪਰੰਤ ਡਾ. ਤਰਨ ਸਿੰਘ, ਸ. ਅਮਰ ਸਿੰਘ ਕੂਕਾ ਅਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਸਤਿਗੁਰੂ ਜੀ ਦੇ ਜੀਵਨ ਇਤਿਹਾਸ ਤੇ ਆਪਣੇ ਵਿਚਾਰ ਪੇਸ਼ ਕੀਤੇ। ਇਸੇ ਤਰ੍ਹਾਂ ਹੀ ਦਿਨ ਦੇ ਦੀਵਾਨ ਅਤੇ ਰਾਤ ਦੇ ਦੀਵਾਨ ਸਜੇ ਜਿਸ ਵਿਚ ਜਥੇਦਾਰ ਇਕਬਾਲ ਸਿੰਘ ਜੀ ਦੇ ਹੱਲੇ ਦੇ ਦੀਵਾਨ ਅਤੇ ਸ. ਜਗਦੀਸ਼ ਸਿੰਘ ਵਰਿਆਮ ਦੇ ਵਿਖਿਆਨਾਂ ਦੁਆਰਾ ਇਤਿਹਾਸ ਅਤੇ ਸਤਿਗੁਰੂ ਜੀ ਦੇ ਜੀਵਨ ਦਰਸ਼ਨ ਨੂੰ ਪੇਸ਼ ਕੀਤਾ ਗਿਆ। ਬੀਬੀਆਂ ਦਾ ਸਤਿਸੰਗ ਅਤੇ ਬੱਚਿਆਂ ਦਾ ਪ੍ਰੋਗਰਾਮ ਵਿਸ਼ੇਸ਼ ਆਕਰਸ਼ਨ ਸੀ। ਛੋਟੇ ਛੋਟੇ ਬੱਚਿਆਂ ਨੇ ਪ੍ਰੋਗਰਾਮ ਵਿਚ ਵਡੀਆਂ ਵੱਡੀਆਂ ਗੱਲਾਂ ਕੀਤੀਆਂ। ਬਾਦ ਵਿਚ ਉਹਨਾਂ ਨੂੰ ਕੀਮਤੀ ਇਨਾਮਾਂ ਦੀ ਵੰਡ ਜੰਮੂ ਦੀ ਸੰਗਤ ਦੇ ਪ੍ਰਧਾਨ ਸ. ਕਰਤਾਰ ਸਿੰਘ 'ਫਰੀ ਇੰਡੀਆ' ਹੱਥੀਂ ਕੀਤੀ ਗਈ। ਸੂਬਾ ਸੁਖਦੇਵ ਸਿੰਘ ਡਾ. ਤਰਨ ਸਿੰਘ, ਸ. ਕਰਮ ਸਿੰਘ ਦੀ ਅਗਵਾਈ ਵਿਚ ਨਾਮਧਾਰੀ ਸੰਗਤ ਅਤੇ ਨਾਮਧਾਰੀ ਵਿਦਿਅਕ ਜੱਥੇ ਦੇ ਨੌਜਵਾਨਾਂ ਨੇ ਪ੍ਰੇਮ ਪਿਆਰ ਅਤੇ ਇਕ ਮੁਠਤਾ ਨਾਲ ਕਾਰਜ ਸਫਲ ਕੀਤਾ। ਤਿੰਨ ਸਮੇਂ ਦੇ ਗੁਰੂ ਕੇ ਲੰਗਰ ਵਿਚ ਕੜਾਹ ਪ੍ਰਸ਼ਾਦ, ਮਿੱਠੇ ਫਿਕੇ ਚਾਵਲ, ਦਹੀਂ, ਦਾਲਾ, ਘਿਓ,

ਆਚਾਰ, ਸਲਾਦ, ਚਾਟਣੀ ਸਭ ਕੁਝ ਸ਼ਾਮਲ ਸੀ। ਰਾਤ ਨੂੰ ਸੰਗਤ ਨੂੰ ਦੂਰ-ਦਰਾਜ ਇਲਾਕਿਆਂ ਵਿਚ ਘਰੋ-ਘਰੀ ਪਹੁੰਚਾਣ ਦਾ ਵੀ ਪਰਬੰਧ ਸੀ।

## ਜਲੰਧਰ ਵਿਖੇ ਪ੍ਰਕਾਸ਼ ਉਤਸਵ ਸਮਾਗਮ

ਸੰਤ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਜੀ ਦੇ ਸ਼ਲਾਘਾ ਯੋਗ ਪ੍ਰਬੰਧ ਹੇਠ ਨਾਮਧਾਰੀ ਧਰਮਸਾਲਾ, ਸੈਂਟਰਲ ਟਾਊਨ ਜਲੰਧਰ ਵਿਖੇ ੩੧ ਜਨਵਰੀ ਦਿਨ ਐਤਵਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਸਮੂਹ ਸਾਧ-ਸੰਗਤ ਵਲੋਂ ਬੜੇ ਹੀ ਉਤਸ਼ਾਹ ਅਤੇ ਪ੍ਰੇਮ ਸਹਿਤ ਮਨ ਇਆ ਗਿਆ।

ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੀ ਦੇ ਜੱਥੇ ਵੱਲੋਂ ਕੀਤਾ ਗਿਆ ਜਿਸ ਵਿਚ 'ਵਰਿਆਮ' ਜੀ ਦੇ ਸਹਿਯੋਗ ਅਤੇ ਨਿਰਦੇਸ਼ਨ ਵਿਚ ਹਾਰਮੋਨੀਅਮ ਤੇ ਦਾਸ (ਚੰਨਣ ਸਿੰਘ), ਤਬਲੇ ਤੇ ਸੰਤ ਸੁਖਦੇਵ ਸਿੰਘ, ਦਿਲਰੁਬਾ ਤੇ ਸੰਤ ਸੰਤੋਖ ਸਿੰਘ ਅਤੇ ਬਾਕੀ ਜੱਥੇ ਦੇ ਮੈਂਬਰ ਸਨ।

ਤਦਪਸ਼ਚਾਤ ਹੱਲੇ ਦਾ ਦੀਵਾਨ ਜਥੇਦਾਰ ਅਵਤਾਰ ਸਿੰਘ ਹੁਰਾਂ ਲਾਇਆ। ਵਿਸ਼ੇਸ਼ ਤੌਰ ਤੇ ਆਮੰਤ੍ਰਿਤ ਨਾਮਵਰ ਜਥੇਦਾਰ ਸੰਤ ਅਜਾਇਬ ਸਿੰਘ 'ਵੀਰੋਕੇ' ਦੇ ਜੱਥੇ ਨੇ, ਰਾਗਾਂ ਤੇ ਆਧਾਰਿਤ ਪੁਰਾਤਨ ਰੀਤਾਂ ਨਾਲ ਅਲੰਕ੍ਰਿਤ, ਅਤੀ ਮਧੁਰ ਕੀਰਤਨ ਕੀਤਾ। ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਪਵਿੱਤਰ ਹੁਕਮ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਣਾ ਅਤੇ ਉਨ੍ਹਾਂ ਨੂੰ ਗੁਰਗੱਦੀ ਸੌਂਪਣ ਦੇ ਪਿਛੋਕੜ ਨੂੰ ਖੋਜ ਅਤੇ ਤੱਥਾਂ ਦੇ ਆਧਾਰ ਤੇ ਬਹੁਤ ਹੀ ਸੁੰਦਰ ਢੰਗ ਨਾਲ ਪੇਸ਼ ਕੀਤਾ ਗਿਆ।

ਇਸ ਤੋਂ ਬਾਅਦ ਨਾਮਧਾਰੀ ਵਿਦਿਅਕ ਜੱਥਾ ਜਲੰਧਰ ਦੇ ਵੱਡੇ ਅਤੇ ਛੋਟੇ ਬੱਚਿਆਂ ਵੱਲੋਂ ਦੀਵਾਨ, ਭਾਸ਼ਣ ਅਤੇ ਕਵਿਤਾਵਾਂ ਰੂਪ 'ਚ ਰਸਦਾਇਕ ਪ੍ਰੋਗਰਾਮ ਇਕ "ਗੁਲਦਸਤੇ" ਦੀ ਆਕਰਸ਼ਿਕ ਤਸਵੀਰ ਸੀ। ਬਾਲ ਜਥੇਦਾਰ ਮੰਗਲ ਸਿੰਘ ਦਾ ਹੱਲੇ ਦਾ ਦੀਵਾਨ ਬਹੁਤ ਪ੍ਰਭਾਵਸ਼ਾਲੀ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਸੱਚੇ ਪਾਤਿਸ਼ਾਹ ਜੀ ਦੇ ਦਰਸ਼ਨਾਂ ਨਮਿਤ ਇਕ ਸਾਧਾਰਨ ਪਾਠ ਦਾ ਭੋਗ ਪਾਇਆ ਗਿਆ। ਲੰਗਰ ਗੁਰੂ ਕਾ ਅਤੁੱਟ ਵਰਤਿਆ।

ਇਸ ਪ੍ਰੋਗਰਾਮ ਨੂੰ ਸੰਪੰਨ ਕਰਦੇ ਸਮੇਂ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਅਤੇ ਸੰਪਾਦਕ 'ਵਰਿਆਮ' ਸੰਤ ਜਗਦੀਸ਼ ਸਿੰਘ ਜੀ ਨੇ ਆਈ ਸਾਧ-ਸੰਗਤ ਦਾ ਧੰਨਵਾਦ ਕੀਤਾ। ਖਾਸ ਕਰਕੇ ਜਥੇਦਾਰ ਅਜਾਇਬ ਸਿੰਘ 'ਵੀਰੋਕੇ' ਅਤੇ ਬੱਚਿਆਂ ਦਾ। 'ਵਰਿਆਮ' ਜੀ ਨੇ ਬੱਚਿਆਂ ਨੂੰ ਸੰਬੋਧਤ ਕਰਦੇ ਉਨ੍ਹਾਂ ਦੀ ਤਾਰੀਫ ਕੀਤੀ ਅਤੇ ਯਕੀਨ ਦਿਵਾਇਆ ਕਿ ਬੱਚੇ ਜਦੋਂ ਭੀ ਚਾਹੁਣ ਸਾਥੋਂ ਲੋੜੀਂਦੀ ਸਹਾਇਤਾ ਲੈ ਸਕਦੇ ਹਨ।

—ਚੰਨਣ ਸਿੰਘ ਨਾਮਧਾਰੀ

## ਭੁਪਿੰਦਰ ਸਿੰਘ ਗਵਰਨਿੰਗ ਬਾਡੀ ਦੇ ਮੈਂਬਰ

ਵਰਲਡ ਪੰਜਾਬੀ ਆਰਗੇਨਾਈਜ਼ੇਸ਼ਨ (W.P.O.) ਦੁਨੀਆ ਦੇ ਪੰਜਾਬੀਆਂ ਨੂੰ ਜਥੇਬੰਦ ਕਰਨ ਦੇ ਉਪਰਾਲੇ ਨਾਲ ਬਣੀ ਸੰਸਥਾ ਹੈ ਅਤੇ ਇਸ ਦੀਆਂ ਸਰਗਰਮੀਆਂ ਵੀ ਕੌਮਾਂਤਰੀ ਹਨ। ਇਸ ਦੇ ਪ੍ਰਧਾਨ ਰੌਣਕ ਇੰਡਸਟਰੀ ਵਾਲੇ ਉਦਯੋਗਪਤੀ ਸ. ਰੌਣਕ ਸਿੰਘ ਹਨ। ਭਾਰਤ ਦੇ ਸਾਬਕ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਅਤੇ ਦਿੱਲੀ ਦੇ ਸਾਬਕਾ ਲੈਫਟੀਨੈਂਟ ਗਵਰਨਰ ਸ੍ਰੀ ਤੇਜਿੰਦਰ ਖੰਨਾ ਇਸ ਦੇ ਮੁਖ ਸਰਪ੍ਰਸਤ ਹਨ। ਸ. ਭੁਪਿੰਦਰ ਸਿੰਘ ਨਾਮਧਾਰੀ ਏਜੰਸੀਜ਼ ਦਿੱਲੀ ਵਾਲੇ ਇਸ ਦੀ ਗਵਰਨਿੰਗ ਬਾਡੀ ਵਾਸਤੇ ਨਾਮਜ਼ਦ ਕੀਤੇ ਗਏ ਹਨ।

## ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ੫੨ ਕਵੀਆਂ ਨੂੰ ਸਨਮਾਨਿਤ ਕੀਤਾ ਜਾਵੇਗਾ

ਖਾਲਸਾ ਪੰਥ ਦੀ ਤੀਸਰੀ ਜਨਮ ਸ਼ਤਾਬਦੀ ਦੇ ਮੌਕੇ ਤੇ ਪੰਜਾਬੀ ਕਵੀ ਸਭਾ ਲੁਧਿਆਣਾ ਵਲੋਂ ੫੨ ਪੰਥਕ ਕਵੀਆਂ ਨੂੰ ਸਨਮਾਨਿਤ ਕਰਨ ਦਾ ਫੈਸਲਾ ਕੀਤਾ ਗਿਆ ਹੈ। ਸਭਾ ਦੇ ਪ੍ਰਧਾਨ ਸ੍ਰ. ਜੋਗਿੰਦਰ ਸਿੰਘ ਕੰਗ ਨੇ ਦੱਸਿਆ ਹੈ ਕਿ ਲੁਧਿਆਣਾ ਸ਼ਹਿਰ ਵਿਖੇ ਹੋਣ ਵਾਲੇ ਵੱਖ ਵੱਖ ਵਿਸ਼ਾਲ ਕਵੀ ਦਰਬਾਰਾਂ ਵਿਚ ਸਰਵ ਸ੍ਰੀ ਚੰਨਣ ਸਿੰਘ ਚਮਨ ਹਰਿਗੋਬਿੰਦਪੁਰੀ, ਸੰਤੋਖ ਸਿੰਘ ਸਫ਼ਰੀ, ਰਾਬਿੰਦਰ ਸਿੰਘ ਮਸਰੂਰ, ਪੂਰਨ ਸਿੰਘ ਜੋਸ਼, ਅਜੀਤ ਸਿੰਘ ਰਤਨ, ਅਨੂਪ ਸਿੰਘ ਨੂਰੀ, ਅਜੀਤ ਸਿੰਘ ਚੀਮਾ, ਫਕੀਰ ਚੰਦ ਤੁਲੀ, ਇੰਦਰਜੀਤ ਸਿੰਘ ਵਾਸੂ, ਕਰਮਜੀਤ ਸਿੰਘ ਨੂਰ, ਜਗਜੀਤ ਸਿੰਘ ਕੋਮਲ, ਹਰਭਜਨ ਸਿੰਘ ਸਾਜਨ, ਬਲਬੀਰ ਸਿੰਘ ਢਿਲੋਂ, ਮਾਸਟਰ ਅਮਰੀਕ ਸਿੰਘ, ਤਾਰਾ ਸਿੰਘ ਅਨਜਾਣ,

ਜੋਗਿੰਦਰ ਸਿੰਘ ਮੁਕਤਾ, ਹਰਭਜਨ ਸਿੰਘ ਰਾਜਾ, ਲਖਵਿੰਦਰ ਸਿੰਘ ਬਾਜਵਾ, ਸਾਧੂ ਸਿੰਘ ਦਰਦ, ਤਰਲੋਕ ਸਿੰਘ ਗੁੱਚਾਂ, ਹਰੀ ਸਿੰਘ ਜਾਚਕ, ਮੋਹਰ ਸਿੰਘ ਬੀਰ, ਪ੍ਰੀਤਮ ਸਿੰਘ ਪੰਛੀ, ਗੁਰਬਖਸ਼ ਸਿੰਘ ਬਖਸ਼ੀ, ਅਜੀਤ ਸਿੰਘ ਖਾਲਸਾ, ਜੋਗਾ ਸਿੰਘ ਦਰਦ, ਕਰਤਾਰ ਸਿੰਘ ਕਾਲੜਾ, ਦਾਨ ਸਿੰਘ ਕੋਮਲ, ਸੰਤਾ ਸਿੰਘ ਆਜਿਜ਼, ਗੁਰਦਿਆਲ ਸਿੰਘ ਕੰਵਲ, ਅਜੀਤ ਸਿੰਘ ਅਜੀਤ, ਗੁਰਬਚਨ ਸਿੰਘ ਬੀਬਾ, ਅਮਰ ਸਿੰਘ ਸ਼ਮਸ਼ੇਰ, ਗੁਰਬਖਸ਼ ਸਿੰਘ ਮਿਗਲਾਨੀ, ਗੁਰਚਰਨ ਸਿੰਘ ਬਿਜਲੀ, ਹਰਜੀਤ ਸਿੰਘ ਭੰਵਰਾ, ਸੁਰਜੀਤ ਸਿੰਘ ਸਾਜਨ, ਦਰਸ਼ਨ ਸਿੰਘ ਰਾਏ, ਅਤੇ ਕੁਲਵੰਤ ਸਿੰਘ ਜਗਰਾਉਂ ਸਮੇਤ ੫੨ ਪੰਥਕ ਕਵੀਆਂ ਨੂੰ ਸਨਮਾਨਿਤ ਕੀਤਾ ਜਾਵੇਗਾ।

## ਸੰਗੀਤ ਕਲਾ ਮੰਚ (ਰਜਿ:) ਜਲੰਧਰ ਦਾ ੩੫ਵਾਂ ਸੰਗੀਤ ਸੰਮੇਲਨ

ਜਲੰਧਰ—ਬਹੁਮੁਖੀ ਪ੍ਰਤਿਭਾ ਦੇ ਮਾਲਕ ਹਜ਼ਰਤ ਅਮੀਰ ਖੁਸਰੋ ਨੂੰ ਸਮਰਪਿਤ, ਸੰਗੀਤ ਕਲਾ ਮੰਚ (ਰਜਿ:) ਜਲੰਧਰ ਵਲੋਂ ੩੫ਵਾਂ ਸ਼ਾਸਤਰੀਆ ਸੰਗੀਤ ਸਮਾਰੋਹ ੭ ਮਾਰਚ ਐਤਵਾਰ ਨੂੰ ਸਾਢੇ ੩ ਵਜੇ ਤੋਂ ਸ਼ਾਮ ੭-੦੦ ਵਜੇ ਤਕ ਗੁਰੂ ਨਾਨਕ ਦੇਵ ਜ਼ਿਲਾ ਲਾਇਬਰੇਰੀ ਜਲੰਧਰ ਵਿਖੇ ਆਯੋਜਿਤ ਕੀਤਾ ਜਾ ਰਿਹਾ ਹੈ। ਇਸ ਸੰਮੇਲਨ ਵਿਚ ਮੁੰਬਈ ਦੇ ਪ੍ਰਸਿਧ ਬਾਂਸਰੀ-ਵਾਦਕ ਸ੍ਰੀ ਨਿਤਿਆ ਨੰਦ ਹਲਦੀਪੁਰ, ਦਿੱਲੀ ਦੇ ਸ੍ਰੀ ਹਰੀਸ਼ ਤਿਵਾੜੀ (ਗਾਇਣ), ਚੰਡੀਗੜ੍ਹ ਦੇ ਸ੍ਰੀ ਹਰਭਜਨ ਸਿੰਘ ਧਾਰੀਵਾਲ (ਤਬਲਾ), ਸ੍ਰੀ ਸ਼ਮਿਰਪਾਲ ਸਿੰਘ (ਸਾਰੰਗੀ), ਡਾ. ਜੋਗਿੰਦਰ ਬਾਵਰਾ (ਗਾਇਣ), ਪੰਡਿਤ ਰਮਾ ਕਾਂਤ (ਤਬਲਾ), ਸ੍ਰੀ ਤਿਲਕ ਰਾਜ (ਤਬਲਾ) ਅਤੇ ਹੋਰ ਕਲਾਕਾਰ ਭਾਗ ਲੈ ਰਹੇ ਹਨ। ਇਸ ਅਵਸਰ ਉਤੇ ਸੋਵੀਨਰ ਵੀ ਰਿਲੀਜ਼ ਕੀਤਾ ਜਾਵੇਗਾ।

## ਛੋਟੇ ਅਖਬਾਰਾਂ ਨਾਲ ਵਿਤਕਰੇ ਦਾ ਦੋਸ਼

ਜਲੰਧਰ—ਪੰਜਾਬ ਸਮਾਲ ਨਿਊਜ਼ ਪੇਪਰਜ਼ ਐਸੋਸੀਏਸ਼ਨ ਨੇ ਦੋਸ਼ ਲਾਇਆ ਹੈ ਕਿ ਪੰਜਾਬ ਸਰਕਾਰ ਛੋਟੇ ਅਖਬਾਰਾਂ ਨੂੰ ਇਸ਼ਤਿਹਾਰ ਦੇਣ ਦੇ ਮਾਮਲੇ 'ਚ ਮਤਰੇਈ ਮਾਂ ਵਾਲਾ ਸਲੂਕ ਕਰ ਰਹੀ ਹੈ। ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਸ਼ਾਮ ਲਾਲ ਤਾਲਿਬ ਤੇ ਜਨਰਲ ਸਕੱਤਰ ਸ੍ਰੀ ਜਤਿੰਦਰ ਮੋਹਨ ਵਿੱਗ ਨੇ ਇਕ ਸਾਂਝੇ ਬਿਆਨ ਵਿਚ ਦਸਿਆ ਕਿ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਮੁਦਈ ਪੰਜਾਬ ਸਰਕਾਰ ਛੋਟੇ ਅਖਬਾਰਾਂ ਨਾਲ ਹਰ ਕਦਮ ਤੇ ਬੇਇਨਸਾਫੀ ਕਰ ਰਹੀ ਹੈ। ਰੋਜ਼ਾਨਾ ਅਤੇ ਸਪਤਾਹਿਕ ਅਖਬਾਰ ਜੋ ਲਗਾਤਾਰ ਪ੍ਰਕਾਸ਼ਿਤ ਹੋ ਰਹੇ ਹਨ, ਨੂੰ ਰਾਸ਼ਟਰੀ ਉਤਸਵਾਂ 'ਤੇ ਇਸ਼ਤਿਹਾਰ ਦੇਣ ਦੇ ਮਾਮਲੇ 'ਚ ਅਣਡਿਠ ਕੀਤਾ ਜਾ ਰਿਹਾ ਹੈ। ਸ੍ਰੀ ਤਾਲਿਬ ਅਤੇ ਸ੍ਰੀ ਵਿੱਗ ਨੇ ਕਿਹਾ ਕਿ ਛੋਟੇ ਅਖਬਾਰ ਤਾਂ ਪਹਿਲਾਂ ਹੀ ਤੰਗੀਆਂ ਤੁਰਸ਼ੀਆਂ ਵਿਚ ਛਪਤੇ ਹਨ। ਇਸ ਤੋਂ ਇਲਾਵਾ ਹੋਰ ਅਨੇਕਾਂ ਔਕੜਾਂ 'ਚ ਪਹਿਲਾਂ ਤੋਂ ਹੀ ਬੁਰੀ ਤਰ੍ਹਾਂ ਘਿਰੇ ਹੋਏ ਹਨ। ਉਨ੍ਹਾਂ ਨੇ ਅਫਸੋਸ ਪ੍ਰਗਟ ਕੀਤਾ ਕਿ ਪੰਜਾਬ ਸਰਕਾਰ ਵਲੋਂ ਪੱਤਰਕਾਰਾਂ ਨੂੰ ਮੁਫਤ ਬੱਸ ਸਫਰ ਦੀ ਸਹੂਲਤ ਵੀ ਸਿਰਫ ਰੋਜ਼ਾਨਾ ਅਖਬਾਰਾਂ ਦੇ ਪੱਤਰਕਾਰਾਂ ਨੂੰ ਮਿਲੀ ਹੈ। ਐਸੋਸੀਏਸ਼ਨ ਨੇ ਪੰਜਾਬ ਸਰਕਾਰ ਨੂੰ ਇਕ ਪੱਤਰ ਭੇਜ ਕੇ ਮੰਗ ਕੀਤੀ ਕਿ ਉਹ ਇਸ ਪਾਸੇ ਤੁਰੰਤ ਧਿਆਨ ਦੇਣ।

## ਮਾਤਾ ਸਤਵੰਤ ਕੌਰ ਜੀ ਨਮਿਤ ਮੇਲਾ

ਸਵਰਗੀਯ ਸੂਬਾ ਇੰਦਰ ਸਿੰਘ ਕਿਲਾ ਸੋਭਾ ਸਿੰਘ ਵਾਲਿਆਂ ਦੇ ਛੋਟੇ ਸਵਰਗਵਾਸੀ ਭਰਾ ਸੰਤ ਗੁਰਚਰਨ ਸਿੰਘ ਜੀ ਦੀ ਧਰਮ ਪਤਨੀ ਮਾਤਾ ਸਤਵੰਤ ਕੌਰ ਜੀ ੮੯ ਸਾਲ ਦੀ ਉਮਰ ਭੋਗ ਕੇ ਪਿਛਲੇ ਦਿਨੀਂ ਅਕਾਲ ਚਲਾਨਾ ਕਰ ਗਏ ਹਨ। ਮਾਤਾ ਜੀ ਦੇ ਦੋ ਸਪੁੱਤਰ ਸ. ਇਕਬਾਲ ਸਿੰਘ, ਸ. ਅਮਰਜੀਤ ਸਿੰਘ ਨਾਮੀ ਦਾ ਪੋਤਰੇ ਪੜਪੋਤਰੇ, ਦੋਹਤਰੇ, ਭਤੀਜੇ ਭਤੀਜੀਆਂ ਦਾ ਬੜਾ ਵੱਡਾ ਪ੍ਰਵਾਰ ਹੈ ਜੋ ਅੱਜ ਕਲ੍ਹ ਸਿਰਸਾ ਹਰਿਆਣਾ, ਏਨਾਦਰਗੜ੍ਹ ਅਤੇ ਦਿੱਲੀ ਵਿਚ ਕਾਰੋਬਾਰ ਕਰਦੇ ਹਨ। ਮਾਤਾ ਸਤਵੰਤ ਕੌਰ ਨਾਮ ਸਿਮਰਨ ਅਤੇ ਸਾਧ ਸੰਗਤ ਦੀ ਸੇਵਾ ਵਿਚ ਸਦਾ ਲਗੇ ਰਹਿੰਦੇ। ਆਪਣੇ ਬੱਚਿਆਂ ਤੇ ਪ੍ਰਵਾਰ ਨੂੰ ਸ੍ਰੀ ਸਤਿਗੁਰੂ ਜੀ ਦੇ ਪੂਰਨ ਗੁਰਸਿਖ ਅਤੇ ਨਾਮਧਾਰੀ ਪਹਿਰਾਵੇ ਵਿਚ ਰਹਿਣ ਦੀ ਪ੍ਰੇਰਨਾ ਦੇਂਦੇ ਰਹਿੰਦੇ। ਬੱਚਿਆਂ ਨੂੰ ਨੇਕੀ ਦੀ ਕਮਾਈ ਕਰਨ, ਨਾਮ ਜਪਣ ਅਤੇ ਗੁਰਬਾਣੀ ਪੜ੍ਹਣ ਦੀ ਸਿਖਿਆ ਦੇਂਦੇ। ਜਿਸਨੂੰ ਵੀ ਮਿਲਣਾ ਬੜੇ ਪਿਆਰ ਸਤਿਕਾਰ ਅਦਬ ਨਾਲ ਮਿਲਣਾ ਤੇ ਸਤਿਗੁਰੂ ਜੀ ਦੇ ਪਰਉਪਕਾਰਾਂ ਦੀ ਗੱਲ ਹੀ ਸੁਨਾਣੀ। ਪ੍ਰਵਾਰ ਵਲੋਂ ਮਾਤਾ ਜੀ ਨਮਿਤ ਮੇਲਾ ਕੀਤਾ ਗਿਆ। ਆਤਮਿਕ ਸ਼ਾਂਤੀ ਲਈ ਰਖਾਏ ਪਾਠ ਦਾ ਭੋਗ ਨਾਮਧਾਰੀ ਧਰਮਸਾਲਾ ਸਿਰਸਾ ਵਿਚ ਪਾਇਆ ਗਿਆ। ਜਥੇਦਾਰ ਤ ਧਰਮ ਸਿੰਘ ਜੀ ਨੇ ਬੜਾ ਪ੍ਰਭਾਵਸ਼ਾਲੀ ਦਿਵਾਨ ਲਗਾਇਆ,

ਵਿਦਿਅਕ ਜੱਥੇ ਦੇ ਨੌਜਵਾਨ ਬੱਚਿਆਂ ਨੇ ਗੁਰਬਾਣੀ ਦਾ ਕੀਰਤਨ ਕੀਤਾ। ਅੰਤ ਸੰਤ ਰਘਬੀਰ ਸਿੰਘ ਜੀ ਕੂਕਾ ਹੈਡਮਾਸਟਰ ਨਾਮਧਾਰੀ ਵਿਦਿਆਲਾ ਸਿਰਸਾ ਨੇ ਅੱਧਾ ਘੰਟਾ ਕਥਾ ਕੀਤੀ। ਉਪਰੰਤ ਸਲੋਕ ਪੜ੍ਹੇ ਭੋਗ ਪਾਇਆ ਗਿਆ ਅਤੇ ਅਰਦਾਸ ਹੋਈ। ਪ੍ਰਵਾਰ ਵਲੋਂ ਮਾਤਾ ਜੀ ਦੇ ਨਮਿਤ ਕੀਤੇ ਮੇਲੇ ਲਈ ਤਿਆਰ ਕਰਵਾਏ ਕੜਾਹ ਪ੍ਰਸ਼ਾਦਿ ਅਤੇ ਲੰਗਰ ਅਤੁਟ ਵਰਤਾਕੇ ਸਾਧ-ਸੰਗਤ ਦੀ ਸੇਵਾ ਕੀਤੀ ਗਈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਹੈ ਕਿ ਗਰੀਬ ਨਿਵਾਜ ਸਤਿਗੁਰੂ ਜੀ ਮਾਤਾ ਸਤਵੰਤ ਕੌਰ ਜੀ ਦੀ ਜੀਵ ਆਤਮਾ ਨੂੰ ਆਪਣੇ ਚਰਨ ਕਮਲਾਂ ਵਿਚ ਨਿਵਾਸ ਬਖਸ਼ਿਸ਼ ਕਰਨ ਅਤੇ ਬਾਕੀ ਪ੍ਰਵਾਰ ਨੂੰ ਭਾਣਾ ਮੰਨਣ ਅਤੇ ਸਤਿਗੁਰ ਜੀ ਦੇ ਹੁਕਮ 'ਚ ਚਲਣ ਦੀ ਤਾਕਤ ਬਖਸ਼ਿਸ਼ ਕਰਨ।

## ਉਸਤਾਦ ਹਰਭਜਨ ਸਿੰਘ ਜੀ ਦੇ ਪਿਤਾ ਜੀ ਦਾ ਵਿਛੋੜਾ

ਪ੍ਰਸਿਧ ਸੰਗੀਤ ਕਲਾਕਾਰ ਉਸਤਾਦ ਹਰਭਜਨ ਸਿੰਘ ਅਤੇ ਉਹਨਾਂ ਦੇ ਭਰਾਵਾਂ ਸ. ਮਨਜੀਤ ਸਿੰਘ, ਸਤਵੰਤ ਸਿੰਘ ਅਤੇ ਭੈਣਾਂ ਬੀਬੀ ਪਰਮਜੀਤ ਕੌਰ, ਸਰਨਜੀਤ ਕੌਰ ਦੇ ਸਤਿਕਾਰਯੋਗ ਪਿਤਾਸ੍ਰੀ ਸੰਤ ਗੁਰਮੁਖ ਸਿੰਘ ਜੀ ੭ ਸਾਲ ਦੀ ਉਮਰ ਭੋਗ ਕੇ ਮਿਤੀ ੧੮ ਫਰਵਰੀ ੧੯੯੯ ਵੀਰਵਾਰ ਰਾਤ ੦-੩੦ ਵਜੇ ਗੁਰੂ ਚਰਨਾਂ ਵਿਚ ਜਾ ਬਿਰਾਜੇ ਹਨ।

ਸੁਰਗਵਾਸੀ ਸੰਤ ਗੁਰਮੁਖ ਸਿੰਘ ਜੀ ਬਹੁਤ ਨਿਮਰ, ਘੱਟ ਬੋਲਣ ਵਾਲੇ, ਮਿਲਣਸਾਰ, ਨਾਮ ਸਿਮਰਨ ਅਤੇ ਕੀਰਤਨ ਦੀ ਲਗਨ ਵਾਲੇ ਸੰਤ ਪੁਰਸ਼ ਸਨ। ਉਸਤਾਦ ਹਰਭਜਨ ਸਿੰਘ ਹੋਰਾਂ ਦੇ ਮਾਤਾ ਹਰਬੰਸ ਕੌਰ ਜੀ ਤਾਂ ੬੧ ਸਾਲ ਪਹਿਲਾਂ ਹੀ ਬੱਚਿਆਂ ਨੂੰ ਛੋਟੀ ਉਮਰ ਵਿਚ ਛੱਡ ਕੇ ਪ੍ਰਲੋਕ ਸਿਧਾਰ ਗਏ ਸਨ। ਅਤੇ ਉਹਨਾਂ ਤੋਂ ਬਾਦ ਪਿਤਾ ਅਤੇ ਮਾਤਾ ਦੇ ਫਰਜ਼ ਸੰਤ ਗੁਰਮੁਖ ਸਿੰਘ ਹੋਰਾਂ ਹੀ ਨਿਭਾਏ ਸਨ। ਆਵਣ ਜਾਣਾ ਖੇਡ ਹੈ, ਅਤੇ ਗੁਰਮੁਖ ਪਰਿਵਾਰ ਭਾਣੇ ਨੂੰ ਸਤਿ ਕਰਕੇ ਮੰਨੇਗਾ। ਪਰ ਸੰਤ ਗੁਰਮੁਖ ਸਿੰਘ ਜੀ ਦੀ ਘਾਲਣਾ ਸਦਾ ਪਰਿਵਾਰ ਨੂੰ ਯਾਦ ਰਹੇਗੀ। ਆਪ ਜੀ ਨਮਿਤ ਪਾਠ ਦਾ ਭੋਗ ਮਿਤੀ ੭ ਮਾਰਚ ੧੯੯੯ ਨੂੰ ਬਾਦ ਦੁਪਹਿਰ ੨ ਤੋਂ ੩ ਵਜੇ ਤਕ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿੱਲੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਵੇਗਾ। ਸਾਡੀ ਪਰਿਵਾਰ ਨਾਲ ਹਮਦਰਦੀ ਹੈ ਅਤੇ ਅਰਦਾਸ ਹੈ ਕਿ ਸੰਤਾਂ ਦੀ ਜੀਵ ਆਤਮਾ ਨੂੰ ਸਤਿਗੁਰੂ ਜੀ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

[ ਸੰਪਾਦਕ ਵਰਿਆਮ ]

## ਮਾਤਾ ਬਲਵੰਤ ਕੌਰ ਜੰਮੂ ਸੰਸਾਰ ਯਾਤਰਾ ਸੰਪੂਰਨ ਕਰ ਗਏ

ਇਹ ਪਰਚਾ ਛਪਦਿਆਂ ਛਪਦਿਆਂ ਖਬਰ ਮਿਲੀ ਹੈ ਕਿ ਮਾਤਾ ਬਲਵੰਤ ਕੌਰ ਜੀ, ਜੰਮੂ ਵਾਲੇ ਮਿਤੀ ੨੪ ਫਰਵਰੀ ੧੯੯੯ ਸ਼ਾਮ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਸ. ਕਰਮ ਸਿੰਘ (ਜੰਮੂ ਕਸ਼ਮੀਰ ਸਰਕਾਰ ਦੇ ਖੇਤੀ-ਬਾੜੀ ਮਹਿਕਮੇ ਦੇ ਉੱਚ ਅਫਸਰ), ਸ. ਸੰਤੋਖ ਸਿੰਘ ਅਤੇ ਸ. ਮਹਿੰਦਰ ਸਿੰਘ, ਬੀਬੀ ਜੁਗਿੰਦਰ ਕੌਰ ਸਰਸਾ ਅਤੇ ਬੀਬੀ ਸਤਿਨਾਮ ਕੌਰ (ਅਮਰੀਕਾ) ਦੇ ਮਾਤਾ ਜੀ ਅਤੇ ਸਵ: ਸੰਤ ਬੰਤਾ ਸਿੰਘ ਖਾਰੇ ਵਾਲਿਆਂ ਦੇ ਘਰੋਂ ਬੀਬੀ ਬਲਵੰਤ ਕੌਰ ੮੦ ਕੇ ਸਾਲ ਦੀ ਉਮਰ ਦੇ ਸਨ। ਉਹਨਾਂ ਨੂੰ ਕੁਝ ਸਾਹ ਦੀ ਸ਼ਿਕਾਇਤ ਹੋਈ ਅਤੇ ਹਸਪਤਾਲ ਪਹੁੰਚਾਣਾ ਬਸ ਇਕ ਕਾਰਵਾਈ ਹੀ ਸੀ। ਮਾਤਾ ਬਲਵੰਤ ਕੌਰ ਜੀ ਨੇ ਇਕ ਨੇਕੀ ਭਰਿਆ ਮਿਸਾਲੀ ਜੀਵਨ ਜੀਵਿਆ ਅਤੇ ਇਕ ਵਡੇ ਪਰਿਵਾਰ ਦੀ ਬਹੁਤ ਦਾਨਾਈ ਨਾਲ ਪਾਲਣਾ ਪੋਸਣਾ ਕੀਤੀ ਅਤੇ ਸਦਾ ਹੀ ਸਤਿਕਾਰ ਪ੍ਰਾਪਤ ਕੀਤਾ। ਉਹਨਾਂ ਦਾ ਵਿਛੋੜਾ ਸੰਪਾਦਕ ਵਰਿਆਮ ਲਈ ਇਕ ਜ਼ਾਤੀ ਘਾਟਾ ਵੀ ਹੈ ਪਰ ਆਵਣ ਜਾਣ ਦੀ ਖੇਡ ਅਟਲ ਹੈ। ਸਤਿਗੁਰੂ ਜੀ ਵਿਛੜੀ ਜੀਵ ਆਤਮਾ ਨੂੰ ਅਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਮਾਤਾ ਜੀ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੭ ਮਾਰਚ ੯੯੯ ਨੂੰ ਨਾਮਧਾਰੀ ਧਰਮਸਾਲਾ ਬਿਲੋਅ ਗੁਮਟ ਜੰਮੂ ਵਿਚ ਪੈ ਰਿਹਾ ਹੈ। — ਸੰਪਾਦਕ

---

ਬੋਲੈ ਸੇਖ ਫਰੀਦੁ, ਪਿਆਰੇ ਅਲਹ ਲਗੇ ॥

ਇਹ ਤਨੁ ਹੋਸੀ ਖਾਕੁ, ਨਿਮਾਣੀ ਗੋਰ ਘਰੇ ॥ ੧ ॥

ਆਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆ

ਮਨਹੁ ਮਚਿੰਦੜੀਆ ॥ ੧ ॥ ਰਹਾਉ ॥

ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥

ਝੂਠੀ ਦੁਨੀਆ ਲਗਿ ਨ ਆਪੁ ਵੰਞਾਈਐ ॥

# ਡਾ. ਬਾਵਰਾ ਦਾ ਨਵਾਂ ਗ੍ਰੰਥ ਹਰਿਵਲਭ ਦਰਸ਼ਨ (ਹਿੰਦੀ)

ਡਾ. ਜੁਗਿੰਦਰ ਸਿੰਘ ਬਾਵਰਾ ਸੰਗੀਤ ਨੂੰ ਸਮਰਪਿਤ ਰੂਹ ਹੈ। ਬਾਵਰਾ ਉਪਨਾਮ ਉਹਨਾਂ ਦੀ ਸੰਗੀਤ ਵਾਸਤੇ ਦੀਵਾਨਗੀ ਨੂੰ ਹੀ ਰੂਪਮਾਨ ਕਰਦਾ ਹੈ। ਸੰਗੀਤ ਅਤੇ ਸਾਹਿਤ ਦੀਆਂ ਅਨੇਕਾਂ ਡਿਗਰੀਆਂ ਪ੍ਰਾਪਤ ਡਾ. ਬਾਵਰਾ ਲੰਮਾ ਸਮਾਂ ਸਰਕਾਰੀ ਕਾਲਜਾਂ ਵਿਚ ਅਧਿਆਪਨ ਕਰਦੇ ਰਹੇ ਅਤੇ ਸੰਗੀਤ ਵਿਭਾਗ ਦੇ ਮੁਖੀ ਵਜੋਂ ਰਿਟਾਇਰ ਹੋਏ। ਆਪ ਵਲੋਂ ਸਥਾਪਤ ਸੰਗੀਤ ਕਲਾ ਮੰਚ ਨੇ ੩੪ ਯਾਦਗਾਰੀ ਸੰਗੀਤ ਸੰਮੇਲਨ ਕੀਤੇ ਹਨ ਜੋ ਸੰਗੀਤ ਦੀਆਂ ਵੱਖ ਵੱਖ ਹਸਤੀਆਂ ਨੂੰ ਸਮਰਪਤ ਕੀਤੇ ਗਏ ਅਤੇ ੩੫ਵੇਂ ਸੰਗੀਤ ਸੰਮੇਲਨ ਦੀ ਤਿਆਰੀ ਹੈ ਜੋ 'ਹਜ਼ਰਤ ਅਮੀਰ ਖੁਸਰੋ' ਦੀ ਯਾਦ ਨੂੰ ਸਮਰਪਿਤ ਹੈ। ਇਸ ਤਰ੍ਹਾਂ ਇਕ ਤਾਂ ਉਹਨਾਂ ਨੇ ਭਾਰਤ ਦੇ ਬਹੁਤ ਸਾਰੇ ਕੁਸ਼ਲ ਅਤੇ ਯੁਵਾ ਕਲਾਕਾਰਾਂ ਨੂੰ ਸੰਗੀਤ ਜਗਤ ਦੇ ਸਾਹਮਣੇ ਪੇਸ਼ ਕੀਤਾ ਹੈ ਅਤੇ ਨਾਲ ਨਾਲ ਦੇਸ਼ ਦੇ ਮਹਾਨ ਕਲਾਕਾਰਾਂ ਨੂੰ ਯਾਦ ਕਰਨ ਦੇ ਸ਼ਲਾਘਾਯੋਗ ਅਵਸਰ ਪੈਦਾ ਕੀਤੇ ਹਨ।

ਡਾ. ਬਾਵਰਾ ਜੀ ਇਕ ਸਿਰੜੀ ਅਤੇ ਮਿਹਨਤੀ ਪੁਰਸ਼ ਹਨ। ਹਰ ਵੇਲ ਉਹਨਾਂ ਦੀ ਸੰਗੀਤ ਯਾਤਰਾ ਜਾਰੀ ਰਹਿੰਦੀ ਹੈ। ਇਕ ਸੰਮੇਲਨ ਦੇ ਨਾਲ ਹੀ ਦੂਸਰੇ ਸੰਮੇਲਨ ਦੀ ਤਿਆਰੀ ਸ਼ੁਰੂ ਹੋ ਜਾਂਦੀ ਹੈ ਅਤੇ ਲੋਕਾਂ ਦੇ ਤਿਲ-ਫੁਲ ਦੇ ਸਹਿਯੋਗ ਨਾਲ ਹੀ ਇਹ ਸਾਧ ਪੁਰਸ਼ ਇਹ ਸਿਲਸਿਲਾ ਜਾਰੀ ਰਖ ਰਿਹਾ ਹੈ।

ਡਾ. ਜੁਗਿੰਦਰ ਸਿੰਘ ਬਾਵਰਾ ਦਾ ਸਫ਼ਰ ਕੇਵਲ ਸੰਗੀਤ ਸੰਮੇਲਨਾਂ ਤਕ ਹੀ ਮਹਿਦੂਦ ਨਹੀਂ ਸਗੋਂ ਸੰਗੀਤ ਸਾਧਨਾ, ਸੰਗੀਤ ਸਿਖਿਆ ਅਤੇ ਸੰਗੀਤ ਸੰਬੰਧੀ ਲੇਖ ਅਤ ਪੁਸਤਕਾਂ ਛਾਪਣੀਆਂ ਛਪਵਾਉਣੀਆਂ ਵੀ ਉਹਨਾਂ ਦੇ ਪ੍ਰੋਗਰਾਮ ਵਿਚ ਸ਼ਾਮਲ ਹੈ। ਹਰਿਵਲਭ ਜਿਹੇ ਵੱਡੇ ਸੰਗੀਤ ਸੰਮੇਲਨਾਂ ਦੀ ਕਾਰਵਾਈ ਦੀਆਂ ਖਬਰਾਂ ਅਤੇ ਸਮੀਖਿਆਵਾਂ ਅਖਬਾਰਾਂ ਵਿਚ ਛਪਵਾਉਣੀਆਂ ਸਿਵਾਏ ਬਾਵਰਾ ਜੀ ਤੋਂ ਕਸ ਹੋਰ ਦੇ ਵਸ ਦਾ ਰੋਗ ਨਹੀਂ। ਡਾ. ਬਾਵਰਾ ਦੀ ਕਲਮ ਤੋਂ ਪੁਸਤਕ ਰੂਪ ਵਿਚ ਵੀ ਦੋ ਸ਼ਾਹਕਾਰ ਪਹਿਲਾਂ ਪ੍ਰਕਾਸ਼ਤ ਹੋਏ। ਹਿੰਦੀ ਵਿਚ ਪਹਿਲਾਂ 'ਭਾਰਤੀ ਸੰਗੀਤ ਦੀ ਉਤਪਤੀ ਏਵਮ ਵਿਕਾਸ ੧੯੯੪ ਵਿਚ ਛਪਿਆ ਅਤੇ ਦੋ ਸਾਲ ਬਾਦ ਹੀ 'ਭਾਰਤੀ ਸੰਗੀਤ ਕਾ ਇਤਿਹਾਸ ਪ੍ਰਕਾਸ਼ਤ ਹੋਇਆ। ਸੰਗੀਤ ਦੇ ਇਤਿਹਾਸ ਅਤੇ ਵੱਖ ਵੱਖ ਵਿਸ਼ਿਆਂ ਨੂੰ ਛੋਹੰਦੇ ਇਹ ਗ੍ਰੰਥ ਬਹੁਤ ਸਾਲਾਹੇ ਗਏ। ਹੁਣ ਉਹਨਾਂ ਦਾ ਨਵਾਂ ਗ੍ਰੰਥ ਬਹੁਤ ਚਰਚਿਤ ਹੋ ਰਿਹਾ ਹੈ। ਉਹ ਹੈ 'ਹਰਿਵਲਭ ਦਰਸ਼ਨ'।

ਉਤਰੀ ਭਾਰਤ ਵਿਚ ਜਲੰਧਰ ਵਿਚ ਹੋਣ ਵਾਲਾ ਮੇਲਾ ਹਰਿਵਲਭ, ਸ਼ਾਸਤਰੀ ਸੰਗੀਤ ਦਾ ਸਮਅਰਥੀ ਹੋ ਗਿਆ ਹੈ। ਇਸ ਸਦੀ ਦੇ ਅੰਤ ਤਕ ਇਹ ਸੰਮੇਲਨ ਇਕ ਸੌ ਪੱਚੀ ਸਾਲ ਦੀ ਉਮਰ ਦਾ ਹੋ ਜਾਵੇਗਾ। ਏਨਾ ਲੰਮਾ ਸਮਾਂ ਸਫਲਤਾ ਨਾਲ ਚਲਣਾ ਇਕ ਕਰਾਮਾਤ ਹੈ। ਇਸ ਨੂੰ ਪੱਕੇ ਰਾਗਾਂ ਦਾ ਮੇਲਾ ਵੀ ਕਿਹਾ ਜਾਂਦਾ ਹੈ। ਸੰਗੀਤ ਨਾਲ ਮੱਸ ਰੱਖਣ ਵਾਲੇ ਸਾਧਾਰਨ ਸ੍ਰੋਤੇ ਤੋਂ ਲੈ ਕੇ ਸੰਗੀਤ ਦੇ ਉਸਤਾਦ ਲੋਕ ਅਤੇ ਹੋਰ ਕਲਾਕਾਰ ਇਥੇ ਆ ਕੇ ਆਪਣੀ ਹਾਜ਼ਰੀ ਕਲਾਕਾਰ ਜਾਂ ਸ੍ਰੋਤੇ ਵਜੋਂ ਲੁਆਉਣੀ ਧਰਮ ਸਮਝਦੇ ਰਹੇ ਹਨ। ਹਜ਼ਾਰਾਂ ਲੋਕਾਂ ਜਿਨ੍ਹਾਂ ਨੇ ਸੰਗੀਤ ਦੀ ਸਿਖਿਆ ਨਹੀਂ ਲਈ, ਕੇਵਲ ਸੁਣ ਸੁਣ ਕੇ ਹੀ ਰਾਗਾਂ ਨੂੰ ਅਤੇ ਕਲਾਕਾਰਾਂ ਨੂੰ ਪਹਿਚਾਨਣ ਲਗੇ ਹਨ, ਇਸ ਮੇਲੇ ਸੰਬੰਧੀ ਕਈ ਤਰ੍ਹਾਂ ਦੀਆਂ ਕਹਾਣੀਆਂ ਪਾਉਂਦੇ ਹਨ।

ਪਰ ਇਸ ਸੰਗੀਤ ਮੇਲੇ ਦੇ ਏਨੇ ਲੰਮੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਹੈ ਕਿ ਕੋਈ ਪੁਸਤਕ ਇਸ ਬਾਰੇ ਛੱਪ ਕੇ ਸਾਹਮਣੇ ਆਈ ਹੋਵੇ। ਇਸ ਗ੍ਰੰਥ ਵਿਚ ਹਰਿਵਲਭ ਮੇਲਾ ਦੇ ਅਸਥਾਨ ਦੇਵੀ ਤਾਲਾਬ, ਇਸ ਦੇ ਮਹੰਤਾਂ ਅਤੇ ਸਮੇਲਨ ਦਾ ਇਤਿਹਾਸ ਵੀ ਹੈ। ਭਾਗ ਲੈਣ ਵਾਲੇ ਕਲਾਕਾਰਾਂ ਦਾ ਪਰੀਚੇ ਵੀ ਹੈ, ਸੰਗੀਤ ਸੰਬੰਧੀ ਸ਼ਬਦਾਵਲੀ ਦਾ ਗਿਆਨ ਵੀ ਅਤੇ ਕਈ ਸੰਗੀਤ ਸੰਮੇਲਨਾਂ ਦੀ ਸਮੀਖਿਆ ਵੀ ਹੈ। ਅਖਬਾਰਾਂ ਦੀਆਂ ਪਰਸੰਸਾਮਈ ਅਤੇ ਆਲੋਚਨਾਤਮਕ ਟਿੱਪਣੀਆਂ ਹਨ, ਰਿਪੋਰਟਾਂ ਵੀ ਹਨ, ਜਲੰਧਰ ਸ਼ਹਿਰ ਦਾ ਇਤਿਹਾਸ, ਮੰਦਰਾਂ, ਗੁਰਦੁਆਰਿਆਂ ਅਤੇ ਸੰਗੀਤ ਸਾਜ਼ ਬਨਾਉਣ ਵਾਲਿਆਂ ਤਕ ਦਾ ਪਰੀਚੇ ਵੀ ਹੈ। ਹਰਿਵਲਭ ਸੰਗੀਤ ਸੰਮੇਲਨ ਵਿਚ ਆਉਣ ਵਾਲੀਆਂ ਮਹਾਨ ਹਸਤੀਆਂ, ਮਹਾਨ ਕਲਾਕਾਰਾਂ ਦੀਆਂ ਤਸਵੀਰਾਂ ਵੀ ਅਤੇ ਹੋਰ ਬਹੁਤ ਕੁਝ ਹੈ।

ਇਸ ਪੁਸਤਕ ਦਾ ਵੱਡਾ ਗੁਣ ਹੈ ਕਿ ਪਾਠਕ ਨੂੰ ਇਵੇਂ ਬੰਨ੍ਹ ਕੇ ਰਖਦੀ ਹੈ ਜਿਵੇਂ ਇਕ ਦਿਲਚਸਪ ਨਾਵਲ ਪਾਠਕ ਨੂੰ ਕੀਲਦਾ ਹੈ। ਪ੍ਰਕਾਸ਼ਕ ਸੰਗੀਤ ਕਲਾ ਮੰਚ ਰਜਿ. EM-144 ਰਸਤਾ ਮੁਹੱਲਾ, ਜਲੰਧਰ, ਫੋਨ ੨੧੨੮੯੦ ਹੈ ਅਤੇ ੬੯ ਸਫ਼ਿਆਂ ਦੇ ਗ੍ਰੰਥ ਦਾ ਮੁੱਲ ੨੦੦ ਰੁਪਏ ਹੈ।

—ਜਗਦੀਸ਼ ਸਿੰਘ

# ਪ੍ਰਤੀਕਰਮ

ਜਨਵਰੀ ਦੇ ਅਰੰਭ ਵਿਚ ਸ੍ਰੀ ਭੈਣੀ ਸਾਹਿਬੋਂ ੧੯੯ ਰਾਮ ਨਗਰ ਐਕਸਟੇਨਸ਼ਨ, ਦਿੱਲੀ ਪੂਜਾ ਤਾਂ ਸਭ ਤੋਂ ਪਹਿਲਾਂ ਮੇਰਾ ਹੱਥ ਬਾਹਰੋਂ ਆਈ ਡਾਕ ਤੇ ਪਿਆ 'ਵਰਿਆਮ' ਦੇ ਦਸੰਬਰ ੯੮ ਤੇ ਜਨਵਰੀ ੯੯ ਦੇ ਦੋਵੇਂ ਪਰਚੇ ਹੱਥ ਵਿਚ ਆਏ। ਕਾਕਾ ਬਿਸ਼ਨ ਸਿੰਘ ਦੀ ਸੁੰਦਰ ਟਾਈਟਲ ਦੀ ਤਸਵੀਰ ਅਤੇ ਦਸੰਬਰ ਦੇ ਪਰਚੇ ਤੇ ਜੰਗਲੀ ਜਾਨਵਰਾਂ ਦੀਆਂ ਤਸਵੀਰਾਂ ਤਕ ਸੁਤੇ "ਵਾਹ ਵਰਿਆਮ, ਵਾਹ ਵਰਿਆਮ!" ਨਿਕਲਣਾ ਸ਼ੁਰੂ ਹੋ ਗਿਆ ਜਿਨ੍ਹਾਂ ਮਨ ਦੇ ਝੋਰੇ ਤੇ ਉਦਾਸੀ ਨੂੰ ਉਡਾ ਦਿਤਾ। ਜਦ ਤੋਂ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਨ੍ਹਾਂ ਦੇ ਹਜ਼ੂਰੀ ਸੇਵਕਾਂ ਤੇ ਵਿਸ਼ੇਸ਼ ਸੱਜਣਾਂ ਦੇ ਜੱਥੇ ਨੇ ਕਾਲਿਆਂ ਦੀ ਧਰਤੀ 'ਤੇ ਰਹਿਮਤਾਂ ਦੀ ਛਹਿਬਰ ਲਾਉਣ ਹਿੱਤ ਉਡਾਰੀ ਭਰੀ ਤਾਂ ਮਨ ਤੇ ਉਦਾਸੀ ਦਾ ਭਾਰਾ ਢੇਲਾ ਆ ਪਿਆ ਕਿ ਮੈਂ ਕਿਤਨਾ ਅਭਾਗਾ ਹਾਂ ਕਿ ਇਨ੍ਹਾਂ ਇਤਹਾਸਕ ਘਟਨਾਵਾਂ ਤੇ ਸਵਰਗੀ ਨਜ਼ਾਰਿਆਂ ਤੋਂ ਵਾਂਝਿਆਂ ਰਹਿ ਗਿਆ ਹਾਂ ਪਰ ਮਨ ਨੂੰ ਡੰਗੋਰੀ ਦਿਤੀ ਕਿ ਤੇਰੀ ਡੰਗੋਰੀ ਤੇਰੇ ਰਾਹ ਵਿਚ ਭਾਰੀ ਰੋਕ ਹੈ। ਤਦ ਮਨ ਨੂੰ ਢਾਰਸ ਆਈ।

ਪ੍ਰੰਤੂ ਵਰਿਆਮ ਦੇ ਦੋਵੇਂ ਸ਼ਾਹਕਾਰ ਪਰਚਿਆਂ, ਸਾਰੇ ਭਾਰ ਲਾਹ ਹੌਲੇ ਫੁੱਲ ਕਰ ਸੁਟਿਆ ਹੈ। ਗੁਰਦੁਆਰਾ ਰਾਮਗੜ੍ਹੀਆ ਨਰੋਬੀ ਦਾ ਹਾਲ ਪੜ੍ਹਿਆ ਤਾਂ ਮਨ ਬਲੀਆਂ ਉਬਾਲੇ ਖਾਣ ਲੱਗਾ ਕਿ ਸਮੇਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕਿੰਨੀਆਂ ਸ਼ਕਤੀਆਂ ਦੇ ਮਾਲਿਕ ਹਨ ਕਿ ਗੈਰਨਾਮਧਾਰੀ ਵੀ ਤਨੋਂ, ਮਨੋਂ, ਧਨੋਂ ਘੋਲ ਘਮਾਈ ਹੁੰਦੇ ਹਨ। ਉਨ੍ਹਾਂ ਅੰਦਰ ਕਿੰਨਾਂ ਪਿਆਰ ਠਾਠਾਂ ਮਾਰ ਰਿਹਾ ਹੈ, ਤੇ ਗਰੀਬ ਨਵਾਜ਼ ਜੀ ਉਨ੍ਹਾਂ ਤੇ ਕਿੰਨੀ ਰਹਿਮਤਾਂ ਦੀ ਛਹਿਬਰ ਲਾ ਰਹੇ ਹਨ। ਸੰਗਤਾਂ ਨੂੰ ਜਿਥੇ ਪ੍ਰਭਾਵਸ਼ਾਲੀ ਉਪਦੇਸ਼ਾਂ ਨੂੰ ਨਵਾਜਦਿਆਂ ਖਾਲਸੇ ਦਾ ਤਿੰਨ ਸੌ ਸਾਲਾ ਅਵਤਾਰ ਦਿਵਸ ਨੂੰ ਚੜ੍ਹਦੀਆਂ ਕਲਾਂ ਵੇਖਣ ਖਾਤਰ ਗੁਰ ਦੇ ਲੰਗਰ ਵਾਸਤੇ ਆਈ ਮਾਇਆ ਨੂੰ ਪ੍ਰਬੰਧਕਾਂ ਨੂੰ ਸੌਂਪ ਉਨ੍ਹਾਂ ਦੇ ਹਿਰਦਿਆਂ ਨੂੰ ਜਿੱਤਦੇ ਹਨ।

ਏਸੇ ਤਰ੍ਹਾਂ ਅਫਰੀਕਾ ਦੀ ਹਿੰਦੂ ਕਾਨਫਰੰਸ ਦੀਆਂ ਝਾਕੀਆਂ ਅਕਥਨੀਜ ਹਨ। ਹਿੰਦੂ ਭਾਈਚਾਰੇ ਵਲੋਂ ਸੱਚੇ ਪਾਤਸ਼ਾਹ ਵਾਸਤੇ ਪ੍ਰੇਮ ਤੇ ਉਤਸ਼ਾਹ ਦੇ ਪ੍ਰਦਰਸ਼ਨ ਤੇ ਗਰੀਬ ਨਵਾਜ਼ ਜੀ ਵਲੋਂ ਅੰਮ੍ਰਿਤਮਈ ਉਪਦੇਸ਼, ਭਾਰਤੀ ਸਭਿਅਤਾ ਨਾਲ ਸਿੱਖਾਂ ਦਾ ਸਨਬੰਧ ਅਤੇ ਹੋਰ ਇਤਿਹਾਸਕ ਝਾਕੀਆਂ ਹਨ, ਜਿਹੜੀਆਂ ਕੌਮਾਂ ਨੂੰ ਘਿਉ ਖਿਚੜੀ ਕਰਦੀਆਂ ਹਨ। ਰੱਬ ਕਰੇ! ਅਜੇਹੀਆਂ ਖੁਸ਼ਬੋਈਆਂ ਪਸਰਦੀਆਂ ਰਹਿਣ!

ਸ੍ਰੀ ਵਰਿਆਮ ਸਿੰਘ ਸੰਧੂ ਦੀ ਰਚਨਾ ਸਾਹਿਤ ਦੇ ਸਖਰਾਂ ਨੂੰ ਛੂੰਹਦੀ ਹੈ। ਨਿੱਕੀਆਂ ਨਿੱਕੀਆਂ ਠੋਕਰਾਂ, ਹਨੇਰੇ, ਸ਼ਲਾਘਾ ਦੀ ਸ਼ੈਲੀ ਉੱਚ-ਪੱਧਰੀ ਹੈ। ਨਿੱਤ ਨਵਾਂ ਸਵਾਦ, ਖੇੜਾ, ਹਾਸਾ, ਠੱਠਾ, ਮਸਕਰੀਆਂ ਸਵਾਦੀ ਹਨ। ਇਹ ਝਾਕੀਆਂ ਪੜ੍ਹ ਕੇ ਪੂਰਾ ਅਨੰਦ ਘਰ ਬੈਠਿਆਂ ਹੀ ਮਾਣ ਲਿਆ ਹੈ। ਨਾ ਵੀਜ਼ੇ ਲਈ ਭੱਜ-ਦੌੜ ਤੇ ਨਾ ਹੀ ਖੀਸੇ ਤੇ ਬੋਝ। ਏਥੇ ਬੈਠਿਆਂ ਨਾਮਧਾਰੀ ਸੱਜਣਾਂ ਮਿੱਤਰਾਂ ਦੀਆਂ ਸੁਖਸਾਂਦਾਂ ਪ੍ਰਾਪਤ ਹੋ ਗਈਆਂ ਹੈਨ। ਕਿਸੇ ਨੂੰ ਖੇਚਲ ਤੱਕ ਨਹੀਂ ਦਿੱਤੀ। ਮੇਰੀ ਅਰਦਾਸ ਹੈ ਵਰਿਆਮ ਏਸੇ ਤਰ੍ਹਾਂ ਛਾਲਾਂ ਮਾਰਦਾ ਦੇਸ਼ ਬਦੇਸ਼ਾਂ ਵਿਚ ਵਸਦੇ ਨਾਮਧਾਰੀਆਂ, ਪੰਜਾਬੀਆਂ ਤੇ ਹੋਰ ਸਤਿਸੰਗੀਆਂ ਦੀ ਸੇਵਾ ਕਰਦਾ ਰਹੇ!

**—ਨਿਹਾਲ ਸਿੰਘ**

**੧੯੯ ਰਾਮ ਨਗਰ, ਦਿੱਲੀ**

—o—

ਕਾਫ਼ੀ ਸਮੇਂ ਤੋਂ ਕੁਝ ਲਿਖ ਕੇ ਨਹੀਂ ਭੇਜ ਸਕਿਆ। ਇਸ ਗੱਲ ਦੀ ਮੁਆਫ਼ੀ ਚਾਹਵਾਂਗਾ। ਕੁਝ ਰੁਝੇਵਿਆਂ ਕਾਰਨ ਅਜਿਹਾ ਹੋਇਆ ਹੈ। ਪਰ ਮੇਰੀ ਰਚਨਾ ਦੇ ਛਪਣ ਨਾਲੋਂ ਬਹੁਤੀ ਖੁਸ਼ੀ ਮੈਨੂੰ ਉਸ ਵੇਲੇ ਹੁੰਦੀ ਹੈ ਜਦੋਂ ਵਰਿਆਮ ਵਿਚ ਉਚਕੋਟੀ ਦੀਆਂ ਰਚਨਾਵਾਂ ਛਪਦੀਆਂ ਹਨ ਹਰ ਵਾਰ ਹਰ ਇਕ ਰਚਨਾ ਇਕ ਦੂਜੇ ਤੋਂ ਵਧੀਆ ਹੁੰਦੀ ਹੈ ਕਿਸ-ਕਿਸ ਦੀ ਸਿਫ਼ਤ ਕਰੀਏ। ਵਿਰਕ ਸਾਹਿਬ ਦੀਆਂ ਰਚਨਾਵਾਂ ਅਤੇ ਸੰਧੂ ਸਾਹਿਬ ਦਾ ਸਫਰਨਾਵਾਂ ਜੀ ਕਰਦਾ ਇਸ ਤਰ੍ਹਾਂ ਹੀ ਚਲਦਾ ਰਹੇ। ਸਵਰਨ ਸਿੰਘ ਵਿਰਕ ਜੀ ਨੂੰ ਕਹੋ ਕਿ ਉਹ ਆਪਣੀਆਂ ਰਚਨਾਵਾਂ ਜਲਦੀ ਭੇਜਿਆ ਕਰਨ। ਤੁਲੀ ਸਾਹਿਬ ਦੀਆਂ ਕਵਿਤਾਵਾਂ ਬਹੁਤ ਵਧੀਆਂ ਹੁੰਦੀਆਂ ਹਨ ਕਦੇ ਕਦੇ ਛਾਪਦਿਆ ਕਰੋ। ਵਧੀਆ ਪਰਚੇ ਲਈ ਆਪ ਜੀ ਦਾ ਕਿਸ ਤਰ੍ਹਾਂ ਧੰਨਵਾਦ ਕਰਾਂ।

**—ਲਖਵਿੰਦਰ ਸਿੰਘ ਬਾਜਵਾ**

**ਜਗਜੀਤ ਨਗਰ (ਸਿਰਸਾ)**

ਵੀਰ ਜੀ ਹਰ ਪਾਠਕ ਦੀ ਪਸੰਦ ਆਪੋ ਆਪਣੀ ਹੁੰਦੀ ਹੈ। ਕਈ ਕਵਿਤਾਵਾਂ ਮਨੁੱਖ ਦੇ ਧੁਰ ਅੰਦਰ ਤਕ ਇਕ ਨਜ਼ਰ ਨਾਲ ਹੀ ਪੁਜ ਜਾਂਦੀਆਂ ਹਨ ਤੇ ਕਈ ਕਵਿਤਾਵਾਂ ਏਨੀਆਂ ਡੂੰਘੀਆਂ ਹੁੰਦੀਆਂ ਹਨ ਕਿ ਸਮਝਣ ਲਈ ਸੋਚਾਂ ਨੂੰ ਬਹੁਤ ਵੱਡੀ ਖੇਚਲ ਦੇਣੀ ਪੈਂਦੀ ਹੈ। ਸੰਤੋਖ ਸਿੰਘ ਧੀਰ ਦੀ ਕਵਿਤਾ ਮੈਂ ਭਾਵੇਂ ਵਾਰ-ਵਾਰ ਪੜ੍ਹੀ ਪਰ ਮੇਰੀ ਸਮਝ ਤੋਂ ਬਾਹਰ ਸੀ।

ਇਕ ਹੋਰ ਗੱਲ ਜੋ ਮੈਂ ਸਮਝ ਨਹੀਂ ਸਕੀ, ਇਤਿਹਾਸ ਦੀ ਕਬਰ ਪਹਿਲੀ ਵਾਰ ਪੜ੍ਹੀ ਹੈ ਜਿਸ ਦਾ ਬਹੁਤ ਦੁੱਖ ਹੋਇਆ ਹੈ। ਇਤਿਹਾਸ ਦੇ ਸੁਨਹਿਰੀ ਕਲਸ ਤੇ ਸੁਣੇ ਨੇ ਅਤੇ ਸੁਨਹਿਰੀ ਵਰਕੇ ਪੜ੍ਹੇ ਨੇ ਜਿਵੇਂ ਕਿ ਨਾਮਧਾਰੀ ਇਤਿਹਾਸ ਪੜ੍ਹਿਆ ਹੈ।

ਵੀਰ ਜੀ, ਆਪ ਜੀ ਛੋਟੀਆਂ ਕਵਿਤਾਵਾਂ ਛਾਪਿਆ ਕਰੋ ਮੈਨੂੰ ਨੀਲਮ ਸੰਜੀਵ ਦਾ 'ਬਚਪਨ' ਬਹੁਤ ਪਸੰਦ ਆਇਆ। ਬਾਪੂ ਸਫਰੀ ਜੀ ਦੀ ਦਾਨ ਦੀ ਕਵਿਤਾ ਚਾਰ ਪੰਗਤੀਆਂ ਹੀ ਛਾਪੀਆਂ ਹਨ ਕੀ ਗੱਲ।

ਮੈਂ ਏਸ ਸੁਚੱਜੇ ਤੇ ਜੀਵਨ ਦੇਣ ਵਾਲੇ ਪਰਚੇ ਲਈ ਅਰਦਾਸ ਕਰਦੀ ਹਾਂ ਕਿ ਇਹ ਪ੍ਰਚਾ ਪ੍ਰਭਾਤੀ ਤਾਰੇ ਵਰਗੀ ਰੋਸ਼ਨੀ ਵੰਡਦਾ ਰਹੇ।

— ਕੰਵਲਜੀਤ, ਮਕਸੂਦਾਂ

---

★ਅਗਿਆਨਤਾ ਤੋਂ ਮੁਕਤ ਹੋ ਕੇ ਅਸੀਂ ਪਾਪਾਂ ਤੋਂ ਮੁਕਤ ਹੋ ਸਕਦੇ ਹਾਂ। ਅਗਿਆਨਤਾ ਕਾਰਨ ਹੈ, ਫਲ ਪਾਪ ਹੈ।

★ਸਾਡੇ ਚਾਰੇ ਪਾਸੇ ਜੋ ਅਸ਼ੁਭ ਹੈ, ਅਤੇ ਕਲੇਸ਼ ਹੈ, ਉਸ ਦਾ ਇਕੋ ਹੀ ਮੂਲ ਕਾਰਨ ਹੈ—ਅਗਿਆਨਤਾ।

—ਸਵਾਮੀ ਵਿਵੇਕਾ ਨੰਦ

★ਇੰਦਰੀਆਂ ਤੋਂ ਜ਼ਿਆਦਾ ਸੂਖਮ ਮਨ ਹੈ
ਮਨ ਤੋਂ ਜ਼ਿਆਦਾ ਸੂਖਮ ਬੁੱਧੀ ਹੈ
ਬੁੱਧੀ ਤੋਂ ਜ਼ਿਆਦਾ ਸੂਖਮ ਆਤਮਾ ਹੈ
ਇਹ ਆਤਮਾ ਹੀ ਸਭ ਕੁਝ ਹੈ। ਓਹੀ ਉਹ ਹੈ।

—ਗੀਤਾ

★ਹਥਿਆਰ ਆਤਮਾ ਨੂੰ ਕੱਟ ਨਹੀਂ ਸਕਦੇ, ਅੱਗ ਜਲਾ ਨਹੀਂ ਸਕਦੀ। ਪਾਣੀ ਭਿਓਂ ਨਹੀ ਸਕਦਾ, ਅਤੇ ਹਵਾ ਸੁਕਾ ਨਹੀਂ ਸਕਦੀ।

— ਗੀਤਾ

# ਵਰਿਆਮ ਨੂੰ ਸਹਾਇਤਾ

* ਸੰਤ ਰਮਨੀਕ ਸਿੰਘ ਹੋਰਾਂ ਅਪਣੇ ਫਾਰਮ 'ਤੇ ਮੇਲੇ ਦੀ ਖੁਸ਼ੀ ਵਿਚ ਵਰਿਆਮ ਨੂੰ ੧੦੦੦-੦੦ ਰੁਪਏ ਸਹਾਇਤਾ ਭੇਜੀ ਹੈ।
* ਦਿੱਲੀ ਦੀ ਸੰਗਤ ਵਲੋਂ ਬਸੰਤ ਮੇਲੇ ਦੀ ਖੁਸ਼ੀ ਵਿਚ ਵਰਿਆਮ ਨੂੰ ੫੦੦/-ਰੁਪਏ ਦੀ ਸਹਾਇਤਾ ਦਿਤੀ ਗਈ।
* ਸਾਹਿਬਾਬਾਦ ਵਿਚ ਮੇਲੇ ਦੀ ਖੁਸ਼ੀ ਵਿਚ ਵਰਿਆਮ ਨੂੰ ੫੦ /-ਰੁਪਏ ਦੀ ਸਹਾਇਤਾ ਭੇਜੀ ਗਈ ਹੈ।
* ਜਮਨਾ ਪਾਰ ਦਿੱਲੀ ਦੀ ਸੰਗਤ ਵਲੋਂ ੫੦੦/-ਰੁਪਏ ਦੀ ਸਹਾਇਤਾ ਵਰਿਆਮ ਨੂੰ ਭੇਜੀ ਗਈ ਹੈ।
* ਪਿੰਡ ਰੜ ਵਿਚ ਸ਼ਹੀਦਾਂ ਨਮਿਤ ਹੋਏ ਮੇਲੇ ਤੇ ਵਰਿਆਮ ਨੂੰ ੫੦੦/- ਰੁਪਏ ਦੀ ਸਹਾਇਤਾ ਦਿਤੀ ਗਈ।
* ਉਸਤਾਦ ਹਰਭਜਨ ਸਿੰਘ ਜੀ ਦਿੱਲੀ ਸੰਗੀਤਕਾਰ ਹੋਰਾਂ ਵਰਿਆਮ ਨੂੰ ੧੦੦੦/- ਰੁਪਏ ਸਹਾਇਤਾ ਭੇਜ ਕੇ ਵਰਿਆਮ ਦੀ ਚੜ੍ਹਦੀ ਕਲਾ ਦੀ ਕਾਮਨਾ ਕੀਤੀ ਹੈ।
* ਜੰਮੂ ਦੀ ਸਾਧ ਸੰਗਤ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਮੇਂ ਮੇਲਾ ਕਰਵਾਇਆ ਗਿਆ। ਵਰਿਆਮ ਨੂੰ ੧੦੦੦/-ਰੁਪਏ ਸਹਾਇਤਾ ਦਿਤੀ ਗਈ।
* ਸ. ਕਰਤਾਰ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਜੰਮੂ ਨੇ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ੧੦੦੦/-ਰੁਪਏ ਭੇਜੇ ਹਨ।
* ਸ. ਮੋਹਨ ਸਿੰਘ ਸਪੁੱਤਰ ਸੰਤ ਇੰਦਰ ਸਿੰਘ ਦੇ ਨਿਵਾਸ 'ਤੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਪਾਠ ਦਾ ਭੋਗ ਪਿਆ ਅਤੇ ਲੰਗਰ ਹੋਇਆ। ਵਰਿਆਮ ਵਾਸਤੇ ੧੦੧/- ਰੁਪਏ ਸਹਾਇਤਾ ਭੇਜੇ ਗਏ।
* ਸੰਤ ਪੂਰਨ ਸਿੰਘ, ੮ ਪ੍ਰੀਤ ਨਗਰ, ਜਲੰਧਰ ਦੇ ਘਰ ਪੋਤਰੇ ਦਾਨ ਸਿੰਘ ਸਪੁੱਤਰ ਸ. ਦਵਿੰਦਰ ਸਿੰਘ ਦੇ ਜਨਮ ਦੀ ਖੁਸ਼ੀ ਵਿਚ ੧੩ ਜਨਵਰੀ ੧੯੯੯ ਨੂੰ ਘਰ ਵਿਚ ਪਾਠ ਦਾ ਭੋਗ ਪਾਇਆ ਗਿਆ। ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਸਾਧ ਸੰਗਤ ਨੂੰ ਲੰਗਰ ਛਕਾਇਆ ਗਿਆ। ਵਰਿਆਮ ਨੂੰ ੧੦੧/- ਰੁਪੈ ਸਹਾਇਤਾ ਦਿਤੀ ਗਈ। ਸ. ਦਵਿੰਦਰ ਸਿੰਘ ਦੀ ਦੁਕਾਨ ਤੇ ਹਵਨ ਸਮੇਂ ਵੀ ੧੦੦/- ਰੁਪਏ ਵਰਿਆਮ ਨੂੰ ਦਿਤੇ ਗਏ।

Registered No. PB/JL-253/99 **MONTHLY WARIAM**, Ladowali Road, Jalandhar-144 001
Registered with the Reigstrar of News Papers for India No. 26453/75 **MARCH 1999**